ਜੁਲਾਈ/ਅਗਸਤ/ਸਤੰਬਰ, 1990
July/August/September, 1990

# ਵਤਨ




ਪੰਜਾਬੀ ਬੋਲੀ, ਸਾਹਿਤ, ਅਤੇ
ਸਭਿਆਚਾਰ ਦਾ ਤ੍ਰੈਮਾਸਕ ਪੱਤਰ

Price per copy - $2.00
ਕੀਮਤ ਦੋ ਡਾਲਰ

# ਸੰਪਾਦਕੀ

ਪਿਛਲੇ ਕਈ ਸਾਲਾਂ ਤੋਂ ਕੈਨੇਡਾ ਦੀ ਹਿੰਦੁਸਤਾਨੀ ਕਮਿਊਨਟੀ ਦਾ ਪੂਰਾ ਧਿਆਨ ਹਿੰਦੁਸਤਾਨ ਖਾਸ ਕਰਕੇ ਪੰਜਾਬ ਵਿਚ ਵਾਪਰ ਰਹੀਆਂ ਘਟਨਾਵਾਂ ਉੱਪਰ ਕੇਂਦਰਿਤ ਰਿਹਾ ਹੈ। ਸਾਡੀ ਕਮਿਊਨਟੀ ਦੀ ਪੂਰੀ ਸ਼ਕਤੀ ਖਾਲਿਸਤਾਨ ਦੇ ਮਸਲੇ ( ਇਸਦੇ ਹੱਕ 'ਚ ਜਾਂ ਵਿਰੋਧ) ਉੱਤੀ ਖਰਚ ਹੋਈ ਹੈ। ਇਸਦਾ ਸਾਡੀ ਇੱਥੋਂ ਦੀ ਕਮਿਊਨਟੀ ਤੇ ਸਿੱਧਾ ਅਸਰ ਇਹ ਹੋਇਆ ਹੈ ਕਿ ਕਮਿਊਨਟੀ ਨੂੰ ਇਥੇ ਦਰਪੇਸ਼ ਆਉਂਦੀਆਂ ਸਮੱਸਿਆਂਵਾਂ ਬਿਲਕੁਲ ਅਣਗੌਲੀਆਂ ਰਹਿ ਗਈਆਂ ਹਨ। ਇਹ ਕੋਈ ਸਿਹਤਮੰਦ ਹਾਲਤ ਨਹੀਂ।

ਖੇਤ ਮਜ਼ਦੂਰਾਂ ਦੀ ਲੁੱਟ ਦੀ ਸਮੱਸਿਆ, ਨਸਲਵਾਦ, ਕਮਿਊਨਟੀ ਵਿਚ ਔਰਤਾਂ ਨਾਲ ਹੁੰਦੀਆਂ ਵਧੀਕੀਆ, ਆਪਣੇ ਧੀਆਂ ਪੁੱਤਾਂ ਕੋਲ ਆਏ ਬਜ਼ੁਰਗਾਂ ਦੀਆਂ ਸੱਮਸਿਆਵਾਂ, ਪਹਿਲੀ ਅਤੇ ਦੂਜੀ ਪੀੜੀ ਵਿਚਕਾਰ ਸੰਚਾਰ (communication) ਦੀ ਸਮੱਸਿਆ ਆਦਿ ਅਜਿਹੀਆਂ ਸਮੱਸਿਆਵਾਂ ਹਨ ਜੋ ਇਕ ਦਮ ਧਿਆਨ ਦੀ ਮੰਗ ਕਰਦੀਆਂ ਹਨ। ਇਹਨਾ ਤੋਂ ਬਿਨਾਂ ਕਿੰਨੀਆਂ ਹੀ ਅਜਿਹੀਆਂ ਹੋਰ ਸਮੱਸਿਆਵਾਂ ਹਨ ਜਿਹਨਾ ਦੀ ਨਿਸ਼ਾਨਦੇਹੀ ਕਰਨੀ ਅਜੇ ਬਾਕੀ ਹੈ।

ਇਸ ਗੱਲ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਹਿੰਦੁਸਤਾਨ ਤੋਂ ਆਉਣ ਕਰਕੇ ਉਸ ਦੀ ਸਾਡੇ ਦਿਲਾਂ ਵਿਚ ਖਾਸ ਥਾਂ ਹੈ ਅਤੇ ਉੱਥੇ ਵਾਪਰ ਰਹੀਆਂ ਘਟਨਾਵਾਂ ਸਾਨੂੰ ਪ੍ਰਭਾਵਤ ਕਰਦੀਆਂ ਹਨ ਅਤੇ ਅਸੀਂ ਉਹਨਾਂ ਬਾਰੇ ਪ੍ਰਤੀਕ੍ਰਿਆ ਕਰਨੋ ਨਹੀਂ ਰਹਿ ਸਕਦੇ। ਪਰ ਹੁਣ ਅਸੀਂ ਕੈਨੇਡਾ ਨੂੰ ਆਪਣਾ ਘਰ ਬਣਾ ਲਿਆ ਹੈ ਅਤੇ ਅਸੀਂ ਅਤੇ ਸਾਡੇ ਬੱਚਿਆਂ ਨੇ ਸਾਰੀ ਉਮਰ ਇੱਥੇ ਹੀ ਰਹਿਣਾ ਹੈ ਇਸ ਲਈ ਸਾਨੂੰ ਇਥੋਂ ਦੇ ਮਸਲਿਆਂ ਵਲ ਧਿਆਨ ਦੇਣ ਅਤੇ ਉਹਨਾਂ ਦਾ ਹੱਲ ਲੱਭਣ ਨੂੰ ਤਰਜ਼ੀਹ ਦੇਣੀ ਚਾਹੀਦੀ ਹੈ। ਅੱਜ ਇਹ ਸਾਡੀ ਸੱਭ ਤੋਂ ਵੱਡੀ ਲੋੜ ਹੈ।

* *

ਬਾਹਰਲੇ ਦੇਸ਼ਾਂ ਤੋਂ ਡਾਕਟਰੀ ਟ੍ਰੇਨਿੰਗ ਲੈ ਕੇ ਆਏ ਬੀ.ਸੀ. ਵਿਚ ਰਹਿ ਰਹੇ 7 ਡਾਕਟਰਾਂ (ਜਿਹਨਾ ਵਿਚੋਂ ਦੋ ਭਾਰਤੀ ਹਨ) ਨੇ 8 ਜੁਲਾਈ 1990 ਨੂੰ ਵੈਨਕੂਵਰ ਵਿਚ 'ਅਵਰ ਲੇਡੀ ਆਫ ਸੋਰੋ' ਚਰਚ ਵਿਚ ਭੁੱਖ ਹੜਤਾਲ ਸ਼ੁਰੂ ਕੀਤੀ । ਬੀ.ਸੀ. ਵਿਚ ਡਾਕਟਰੀ ਪ੍ਰੈਕਟਿਸ ਕਰਨ ਲਈ ਬਾਹਰੋਂ ਆਏ ਡਾਕਟਰਾਂ ਨੂੰ ਕੈਨੇਡਾ ਦੀ ਮੈਡੀਕਲ ਕਾਉਂਸਲ ਦਾ ਇਕ ਇਮਤਿਹਾਨ ਪਾਸ ਕਰਨਾ ਪੈਂਦਾ ਹੈ ਅਤੇ ਬੀ.ਸੀ. ਦੇ ਕਿਸੇ ਹਸਪਤਾਲ ਵਿਚ ਇਕ ਸਾਲ ਲਈ 'ਇਨਟਰਨਸ਼ਿੱਪ'(ਪ੍ਰੈਕਟਿਲ ਟ੍ਰੇਨਿੰਗ) ਕਰਨੀ ਪੈਂਦੀ ਹੈ। ਇਹਨਾ ਸਾਰੇ ਡਾਕਟਰਾਂ ਨੇ ਮੈਡੀਕਲ ਕਾਉਂਸਲ ਦਾ ਇਮਤਿਹਾਨ ਪਾਸ ਕੀਤਾ ਹੋਇਆ ਹੈ ਅਤੇ ਹੁਣ ਬੀ.ਸੀ. ਦੇ ਹਸਪਤਾਲਾਂ ਵਿਚ ਇਨਟਰਨਸ਼ਿੱਪ ਕਰਨ ਦੀ ਕਈ ਸਾਲਾਂ ਤੋਂ (4-10 ਸਾਲਾਂ ਤੋਂ) ਉਡੀਕ ਕਰ ਰਹੇ ਹਨ। ਪਰ ਉਹਨਾ ਨੂੰ ਕਿਤੇ ਵੀ ਦਾਖਲਾ ਨਹੀਂ ਦਿੱਤਾ ਜਾ ਰਿਹਾ। ਇਸ ਉਡੀਕ ਦੌਰਾਨ ਉਹਨਾ ਵਿਚੋਂ ਕਈਆਂ ਨੂੰ ਆਪਣੀ ਰੋਜ਼ੀ ਕਮਾਉਣ ਲਈ ਕਲੀਨਅੱਪ ਦਾ ਕੰਮ ਕਰਨਾ ਪੈ ਰਿਹਾ ਹੈ।

ਡਾਕਟਰਾਂ ਦਾ ਕਹਿਣਾ ਹੈ ਕਿ ਉਹਨਾ ਨਾਲ ਇਸ ਤਰ੍ਹਾਂ ਦਾ ਵਰਤਾਅ ਬੀ.ਸੀ. ਵਿਚ ਹੋ ਰਹੇ ਸੰਸਥਾਨਕ ਨਸਲਵਾਦ ਵੀ ਸਪਸ਼ਟ ਉਦਾਹਰਣ ਹੈ ਕਿਉਂਕਿ ਦੂਜੇ ਪਾਸੇ ਕਈ ਅਜਿਹੇ ਦੇਸ਼ ਹਨ (ਜਿਵੇਂ ਸਾਉਥ ਅਫਰੀਕਾ, ਨਿਊਜ਼ੀਲੈਂਡ, ਅਸਟਰੇਲੀਆ ਆਦਿ) ਜਿੱਥੋਂ ਡਾਕਟਰੀ ਪੜ੍ਹਕੇ ਆਉਣ ਵਾਲੇ ਡਾਕਟਰਾਂ ਨੂੰ ਨਾ ਤਾਂ ਮੈਡੀਕਲ ਕਾਉਂਸਲ ਦਾ ਇਮਤਿਹਾਨ ਦੇਣਾ ਪੈਂਦਾ ਹੈ ਅਤੇ ਨਾ ਹੀ ਇਨਟਰਨਸ਼ਿੱਪ ਕਰਨੀ ਪੈਂਦੀ ਹੈ।

ਇਹਨਾ ਹਾਲਤਾਂ ਵਿਰੁੱਧ ਰੋਸ ਪ੍ਰਗਟ ਕਰਨ ਲਈ ਉਹਨਾ ਨੇ ਭੁੱਖ ਹੜਤਾਲ ਸ਼ੁਰੂ ਕੀਤੀ। ਪਰ 25 ਜੁਲਾਈ ਨੂੰ ਚਰਚ ਦੇ ਅਧਿਕਾਰੀਆਂ ਵਲੋਂ ਉਹਨਾ ਨੂੰ ਡੇਢ ਘੰਟੇ ਦੇ ਵਿਚ ਵਿਚ ਚਰਚ ਛੱਡ ਕੇ ਜਾਣ ਦਾ ਨੋਟਿਸ ਦੇਣ ਕਾਰਨ ਡਾਕਟਰਾਂ ਨੂੰ ਆਪਣੀ ਭੁੱਖ ਹੜਤਾਲ ਛੱਡਣੀ ਪਈ। ਪਰ ਡਾਕਟਰਾਂ ਦੇ ਬੁਲਾਰੇ ਦਾ ਕਹਿਣਾ ਹੈ ਕਿ ਹੋਰ ਢੰਗਾਂ ਰਾਹੀਂ ਉਹ ਆਪਣੀ ਜਦੋਜਹਿਦ ਜਾਰੀ ਰੱਖਣਗੇ।

ਡਾਕਟਰਾਂ ਦੀ ਹੜਤਾਲ ਬਾਰੇ ਬੀ.ਸੀ. ਦੇ ਪ੍ਰੀਮੀਅਰ ਵੈਂਡਰ ਜ਼ਾਲਮ ਦਾ ਇਹ ਬਿਆਨ ਸੀ ਕਿ ਡਾਕਟਰਾਂ ਦੀ ਹੜਤਾਲ ਇਕ ਬਲੈਕਮੇਲ ਵਰਗਾ ਢੰਗ ਹੈ ਅਤੇ ਉਸਦੀ ਸਰਕਾਰ ਉਹਨਾ ਅੱਗੇ ਨਹੀਂ ਝੁਕੇਗੀ। ਪਰ ਹੜਤਾਲ ਨੂੰ ਬਲੈਕਮੇਲ ਨਾਲ ਤੁਲਨਾ ਕਰਨ ਤੋਂ ਪਹਿਲਾਂ ਇਹ ਸੋਚਣਾ ਬਣਦਾ ਹੈ ਕਿ ਡਾਕਟਰਾਂ ਨੇ ਲੰਬੀ ਉਡੀਕ ਅਤੇ ਗੱਲਬਾਤ ਕਰਨ ਤੋਂ ਬਾਅਦ ਹੋਰ ਕੋਈ ਚਾਰਾ ਨਾ ਦੇਖ ਇਹ ਕਦਮ ਉਠਾਇਆ ਹੈ? ਇਸ ਤੋਂ ਬਿਨਾ ਉਹਨਾ ਕੋਲ ਇਕ ਹੀ ਚਾਰਾ ਸੀ ਕਿ ਉਹ ਆਪਣੀ ਸਾਲਾਂ ਦੀ ਪੜ੍ਹਾਈ ਨੂੰ ਭੁਲ ਕੇ ਕਲੀਨਅਪ ਦਾ ਕੰਮ ਕਰਕੇ ਆਪਣੀ ਰੋਜ਼ੀ ਕਮਾਈ ਜਾਂਦੇ?

ਅਸੀਂ ਡਾਕਟਰਾਂ ਦੀ ਮੰਗਾਂ ਦੀ ਪੁਰਜੋਰ ਹਮਾਇਤ ਕਰਦੇ ਹਾਂ ਕਿਉਂਕਿ ਅਸੀਂ ਉਹਨਾ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਉਹਨਾ ਨਾਲ ਇਹ ਵਿਤਕਰਾ ਸੰਸਥਾਨਕ ਨਸਲਵਾਦ ਦੀ ਇਕ ਜਿਉਂਦੀ ਜਾਗਦੀ ਉਦਾਹਰਣ ਹੈ। ਉਹਨਾਂ ਦੀ ਇਹ ਲੜਾਈ ਸਿਰਫ ਆਪਣੇ ਲਈ ਨਹੀਂ ਹੈ ਸਗੋਂ ਉਹਨਾ ਸਾਰੇ ਲੋਕਾਂ ਦੀ ਲੜਾਈ ਹੈ ਜਿਹਨਾ ਦੀ ਪੜ੍ਹਾਈ ਨੂੰ ਕੈਨੇਡਾ ਵਿਚ ਮਾਨਤਾ ਨਹੀਂ ਦਿੱਤੀ ਜਾਂਦੀ।

ਅਸੀਂ ਬੀ.ਸੀ. ਸਰਕਾਰ ਤੋਂ ਮੰਗ ਕਰਦੇ ਹਾਂ ਕਿ ਉਹ ਇਹਨਾ ਡਾਕਟਰਾਂ ਨੂੰ ਇਨਟਰਨਸ਼ਿੱਪ ਦਵਾਉਣ ਲਈ ਲੋੜੀਂਦੇ ਪ੍ਰਬੰਧ ਕਰੇ ਕਿਉਂਕਿ ਉਹਨਾ ਵਲੋਂ ਡਾਕਟਰੀ ਪੇਸ਼ਾ ਕਰਨ ਤੇ ਰੋਕ ਲਾਕੇ ਬੀ.ਸੀ. ਦੀ ਸਰਕਾਰ ਉਹਨਾ ਦੇ ਗਿਆਨ (ਬੀ.ਸੀ. ਦੇ ਸਾਧਨਾਂ) ਦੀ ਸਹੀ ਵਰਤੋਂ ਨਹੀਂ ਕਰ ਰਹੀ।

* *

ਇਸ ਅੰਕ ਦੇ ਨਾਲ ਵਤਨ ਦੂਜੇ ਸਾਲ ਵਿਚ ਪੈਰ ਧਰ ਰਿਹਾ ਹੈ।ਪਹਿਲੇ ਇਕ ਸਾਲ ਦੇ ਦੌਰਾਨ ਵਤਨ ਨੂੰ ਪਾਠਕਾਂ, ਲੇਖਕਾਂ ਅਤੇ ਹਮਦਰਦਾਂ ਤੋਂ ਭਰਵਾਂ ਹੁੰਗਾਰਾ ਮਿਲਿਆ ਹੈ। ਉਹਨਾ ਵਲੋਂ ਮਿਲੇ ਇਸ ਸਹਿਯੋਗ ਲਈ ਅਸੀਂ ਦਿਲੋਂ ਧੰਨਵਾਦੀ ਹਾਂ।

ਪਰ ਪਰਚੇ ਨੂੰ ਆਪਣੇ ਪੈਰਾਂ ਤੇ ਮਜ਼ਬੂਤੀ ਨਾਲ ਖੜ੍ਹਾ ਕਰਨ ਲਈ ਸਾਨੂੰ ਸਾਰਿਆਂ ਨੂੰ ਮਿਲਕੇ ਹੋਰ ਹੰਭਲਾ ਮਾਰਨ ਦੀ ਲੋੜ ਹੈ। ਇਸ ਲਈ ਅਸੀਂ ਸਾਰੇ ਪਾਠਕਾਂ, ਸਨੇਹੀਆਂ, ਹਮਦਰਦਾਂ ਨੂੰ ਬੇਨਤੀ ਕਰਦੇ ਹਾਂ ਕਿ ਪਰਚੇ ਦੇ ਹੋਰ ਪਾਠਕ ਬਣਾਉਣ।

* *

ਪਿਛਲੇ ਅੰਕ ਵਿਚ ਅਸੀਂ ਇਹ ਅੰਕ 'ਕੈਨੇਡਾ ਵਿਚ ਪੰਜਾਬੀ ਨਾਟਕ ਅਤੇ ਰੰਗਮੰਚ' ਬਾਰੇ ਸਪੈਸ਼ਲ ਅੰਕ ਕੱਢਣ ਦਾ ਐਲਾਨ ਕੀਤਾ ਸੀ। ਕੁੱਝ ਕਾਰਨਾਂ ਕਰਕੇ ਅਸੀਂ ਐਂਤਕੀ ਦਾ ਅੰਕ ਸਪੈਸ਼ਲ ਅੰਕ ਵਜੋਂ ਨਹੀਂ ਕੱਢ ਸਕੇ। 'ਕੈਨੇਡਾ ਵਿਚ ਪੰਜਾਬੀ ਨਾਟਕ ਅਤੇ ਰੰਗਮੰਚ' ਬਾਰੇ ਅੰਕ ਅਸੀਂ ਛੇਤੀਂ ਹੀ ਪਾਠਕਾਂ ਤਕ ਪਹੁੰਚਾਵਾਂਗੇ।

ਸਾਲ ਦੂਜਾ/ਅੰਕ ਪਹਿਲਾ
ਗਰਮੀਆਂ, 1990

ਜੁਲਾਈ/ਅਗਸਤ/ਸਤੰਬਰ

# ਵਤਨ

Vol. 2, No. 1
Summer, 1990
July/Aug./Sep

Watan
P.O. Box 67681, Stn 'O'
Vancouver, B.C., V5W 3V2



## ਇਸ ਅੰਕ ਵਿਚ



ਮੁੱਖ ਪੰਨਾ: ਡੌਨਟਾਊਨ ਵੈਨਕੂਵਰ ਵਿਚ ਪੋਰਟਲ ਪਾਰਕ ਵਿਚ ਕਾਮਾਗਾਟਾ ਮਾਰੂ ਦੇ ਮੁਸਾਫਰਾਂ ਦੀ ਯਾਦ ਵਿਚ ਲਾਈ ਗਈ ਪਲੈਕ।

Price: $2:00

Annual Subscription:
Canada & U.S.A.
Individuals- $12:00
Institutions- $18:00
other Countries- $18:00

ਵਤਨ ਵਿਚ ਛਪੀਆਂ ਰਚਨਾਵਾਂ ਨਾਲ ਵਤਨ ਦਾ ਸਹਿਮਤ ਹੋਣਾ ਜਰੂਰੀ ਨਹੀਂ, ਵਿਚਾਰ ਲੇਖਕਾਂ ਦੇ ਨਿਜੀ ਹਨ। ਵਤਨ ਪਬਲੀਕੇਸ਼ਨ ਦੇ ਪਹਿਲਾਂ ਰਹਿ ਚੁੱਕੇ ਅਤੇ ਮੋਜੂਦਾ ਅਹੁਦੇਦਾਰ ਆਨਰੇਰੀ ਹਨ।

Opinions expressed are of the individual writers and may not necessarily reflect the official policies of Watan.
All officeholders and members of Watan Publications past and present, have been and are honorary associates of Watan.

# LOWEST FARES TO:

ਲੰਡਨ, ਦਿੱਲੀ, ਬੰਬਈ,ਮਦਰਾਸ, ਕਰਾਚੀ, ਇਸਲਾਮਾਬਾਦ,
ਕੋਲੰਬੋ,ਢਾਕਾ, ਨੈਰੋਬੀ,ਦਾਰਾਸਲਮ, ਟਰਾਂਟੋ ਤੇ ਸਾਨਫਰਾਂਸਿਸਕੋ
ਜਾਂ ਦੁਨੀਆਂ ਦੇ ਕਿਸੇ ਵੀ ਹਿੱਸੇ ਲਈ:

## ਘੱਟ ਤੋਂ ਘੱਟ ਕਿਰਾਏ

Professional Travel Agents for 37 years
Complete Travel arrangements for
business or pleasure



**Authorized Agents for:**
**Air Canada, British Airways, Canadian,Cathay Pacific, Thai Airways Int., KLM and other major airlines.**

**BAINS** INTERNATIONAL TRAVEL
6364 FRASER STREET, VANCOUVER, B.C.
TEL. 324-2277
OFFICES ALSO IN VICTORIA AND NORTH VANCOUVER

---

ਵਕੀਲ ਜਿਹੜੇ ਤੁਹਾਡੀ ਸਭਿਅਤਾ ਅਤੇ ਬੋਲੀ ਜਾਣਦੇ ਹਨ।

# DOSANJH & COMPANY

## (ਵਕੀਲ)

## ਉੱਜਲ ਦੁਸਾਂਝ ਅਤੇ ਟੌਮ ਵੂਲੀ

202-5887 ਵਿਕਟੋਰੀਆ ਡਰਾਈਵ
ਵੈਨਕੂਵਰ, ਬੀ.ਸੀ.

* ਆਈ. ਸੀ. ਬੀ. ਸੀ.
( ਕਾਰ ਐਕਸੀਡੈਂਟ ਦੇ ਕਲੇਮ ਪ੍ਰਤੀਸ਼ਤ ਫੀਸ)
*ਡਾਇਵੋਰਸ ਤੇ ਫੈਮਲੀ ਦੇ ਕੇਸ
*ਇਮੀਗਰੇਸ਼ਨ ਦੀਆਂ ਅਪੀਲਾਂ
*ਸੁਪਰੀਮ ਕੋਰਟ ਸਿਵਲ ਟਰਾਇਲਾਂ।

ਇਸ ਤਰ੍ਹਾਂ ਦੇ ਕੇਸਾਂ ਦਾ ਸਾਡਾ 12 ਸਾਲਾਂ ਦਾ ਤਜਰਬਾ ਹੈ।

ਮੁੱਢਲੀ ਸਲਾਹ ਮੁਫਤ
ਅਪਾਂਇੰਟਮੈਂਟ ਲਈ ਫੋਨ ਕਰੋ।

**ਫੋਨ: 327-6381**

---



**KULDIP RANGI**
**RES: 278-8320**

# BYING OR SELLING

**RESIDENTIAL, COMMERCIAL, FARMS OR LOTS**

**CONTACT**

# RANGI BROTHERS

# 327-1111

**NORTHRIDGE REALTY LTD.**
**6417 FRASER ST.,**
**VANCOUVER V5W 3A6**



**DARSHAN RANGI**
**RES:270-7100**

---

LOWEST PRICES GUARANTEED

# ROYAL FURNITURE LTD.

2607 MAIN STREET (at 10th. AVE.), VANCOUVER, B.C.
TEL. 874-9525

MASTER CARD VISA ACCEPTED







* ਲਿਵਿੰਗ ਰੂਮ * ਡਾਈਨਿੰਗ ਰੂਮ
* ਬੈੱਡ ਰੂਮ ਗੱਲ ਕੀ ਹਰ ਕਿਸਮ ਦਾ ਫਰਨੀਚਰ ਸਾਥੋਂ ਖਰੀਦੋ।

ਜੇ ਕਰ ਤੁਸੀਂ ਨਵਾਂ ਜਾਂ ਪੁਰਾਣਾ ਫਰਨੀਚਰ ਖਰੀਦਣਾ ਹੋਵੇ ਤਾਂ ਹਮੇਸ਼ਾਂ ਸਾਡੇ ਸਟੋਰ ਤੇ ਦਰਸ਼ਨ ਦੇਵੋ। ਅਸੀਂ ਤੁਹਾਨੂੰ ਚੰਗੀ ਡੀਲ ਦਾ ਭਰੋਸਾ ਦਿਵਾਉਂਦੇ ਹਾਂ ।* ਜੇਕਰ ਪੁਰਾਣਾ ਫਰਨੀਚਰ ਟਰੇਡ ਕਰਨਾ ਹੋਵੇ ਤਾਂ ਵੀ ਸਾਡੀਆਂ ਸੇਵਾਵਾਂ ਪ੍ਰਾਪਤ ਕਰੋ ਟੌਪ ਕੁਆਲਟੀ ਅਤੇ ਵਾਜ਼ਬ ਕੀਮਤਾਂ

**TEL.**
**874-9525**

*ਫਰਨੀਚਰ ਦੀ ਦੁਨੀਆਂ ਵਿਚ 36 ਸਾਲ ਪੁਰਾਣਾ ਸਟੋਰ*

Lowest Prices Guaranteed In B.C. * New *Used Or * Trade Ins

# ਕੀ ਤੂੰ

## ਸੁਰਿੰਦਰ ਧੰਜਲ

ਕੀ ਤੂੰ
ਇਨਕਲਾਬੀ ਕੈਦੀ ਅਤੇ
ਮੁਲਾਕਾਤੀ ਪਤਨੀ ਵਿਚਕਾਰ
ਸ਼ੀਸ਼ੇ ਦੀ ਦੀਵਾਰ ਉੱਤੇ,
ਦੋਹਾਂ ਦੇ ਛੋਹ ਲਈ
ਤੜਪਦੇ ਹੱਥਾਂ ਦੀ ਭਾਸ਼ਾ
ਪੜ੍ਹ ਸਕਦਾ ਹੈਂ?

ਕੀ ਤੂੰ
ਇਸ ਮੁਲਾਕਾਤ ਸਮੇਂ
ਜੇਲ੍ਹ ਦੇ ਬੇਬੱਸ ਸਿਪਾਹੀ ਦੀਆਂ
ਅੱਖਾਂ 'ਚ ਤਰਦੇ
ਅੱਥਰੂਆਂ ਦੀ ਭਾਸ਼ਾ
ਸਮਝ ਸਕਦਾ ਹੈਂ?

ਕੀ ਤੂੰ
ਫੁੱਲਾਂ 'ਤੇ ਨਾਚ ਕਰਦੀ,
ਤਿਤਲੀ ਦੇ ਖੰਭਾਂ ਦੇ ਰੰਗ
ਗਿਣ ਸਕਦਾ ਹੈ।

ਕੀ ਤੂੰ
ਕਿਤਾਬ ਦੇ ਹਰ ਅੱਖਰ ਵਿੱਚ ਸਮੋਇਆ
ਲੇਖਕ ਦਾ ਲਹੂ, ਪਸੀਨਾ ਅਤੇ ਅੱਥਰੂ
ਦੇਖ ਸਕਦਾ ਹੈਂ?

ਕੀ ਤੂੰ
ਤਵੇ 'ਤੇ ਪੱਕਦੀ ਰੋਟੀ
ਅਤੇ ਪੁੱਠੇ ਤਵੇ ਦੀ ਕਾਲਖ ਦਾ ਸੰਬੰਧ
ਸਮਝ ਸਕਦਾ ਹੈਂ?

ਕੀ ਤੂੰ
ਕਾਲੀ ਬੋਲੀ ਰਾਤ, ਬਿਜਲੀ ਦੀ ਚਮਕ,
ਮੀਂਹ ਦੀ ਝੜੀ ਅਤੇ ਕੰਡੇ ਦੀ ਪੀੜ ਦਾ
ਸੰਬੰਧ
ਸਮਝ ਸਕਦਾ ਹੈਂ?

ਕੀ ਤੂੰ
ਪਿਆਰ ਵਿੱਚ ਮਦਹੋਸ਼ ਮਹਿਬੂਬਾ ਦੀਆਂ
ਗੱਲ੍ਹਾਂ 'ਤੇ ਚਮਕਦੇ ਮੁੜ੍ਹਕੇ ਦੇ ਸ਼ੀਸ਼ੇ ਵਿੱਚ
ਆਪਣਾ ਮੂੰਹ ਦੇਖਿਆ ਹੈ
ਕਦੇ?

ਕੀ ਤੂੰ
ਕਿਸੇ 'ਇਨਕਲਾਬਣ ਮਾਂ' ਵਾਂਗ
ਮਿਹਣਿਆਂ ਅਤੇ ਸਦਮਿਆਂ ਦੀ
ਫਾਂਸੀ 'ਤੇ ਲਟਕ ਸਕਦਾ ਹੈਂ?

ਕੀ ਤੂੰ
ਮਾਂ ਅਤੇ ਨਿੱਕੇ ਬੱਚੇ ਦੀਆਂ
ਆਪਸ ਵਿੱਚ ਕੀਤੀਆਂ ਗੱਲਾਂ
ਸਮਝ ਸਕਦਾ ਹੈਂ?

ਕੀ ਤੂੰ ਸਮਝ ਸਕਦਾ ਹੈਂ
ਕਿ ਜਾਨਵਰ ਆਪਣੇ ਬੱਚਿਆਂ ਨੂੰ
ਸੁੰਘਕੇ ਕਿਵੇਂ ਪਛਾਣ ਲੈਂਦੇ ਨੇ?

ਕੀ ਤੂੰ ਸਮਝ ਸਕਦਾ ਹੈਂ
ਕਿ ਮੱਛੀਆਂ, ਕੱਛੂ ਅਤੇ ਪੰਛੀ
ਸਾਲਾਂ ਬਾਅਦ, ਬੱਚੇ ਦੇਣ ਲਈ
ਓਸੇ ਹੀ ਜਗਾਹ
ਕਿ ਪਰਤਦੇ ਨੇ?

ਜੇ ਨਹੀਂ,
ਤਾਂ ਮਾਂ ਦੇ ਹੰਕਾਰੀ-ਪੁੱਤਰ!
ਇਨਕਲਾਬ ਦੀਆਂ
ਗੱਲਾਂ ਨਾ ਕਰਿਆ ਕਰ।
(23 ਮਾਰਚ 1990)

* *

# ਖ਼ੁਦਕਸ਼ੀ ਦੇ ਆਰ ਪਾਰ

## ਰਵਿੰਦਰ ਸਹਿਰਾਅ

ਜ਼ਿੰਦਗੀ ਤੂੰ ਤੇ ਉਹ ਹੁਸੀਨਾ ਏਂ
ਜੀਹਦੇ ਹੁਸਨ ਨੂੰ ਮਾਨਣ ਲਈ
ਅਸੀਂ ਜਿਸਮ ਦੇ ਚੀਥੜੇ ਕਰਵਾਏ।
ਦਹਿਸ਼ਤ ਦੇ ਕਾਲੇ ਦੌਰ ਅੰਦਰ ਵੀ
ਆਪਣੇ ਹਮਸਫ਼ਰਾਂ ਦੀਆਂ
ਲਾਸ਼ਾਂ 'ਤੇ ਰੋਣ ਦੀ ਥਾਵੇਂ
ਉਨ੍ਹਾਂ ਦੇ ਲਹੂ ਨੂੰ ਮੁੱਠੀ 'ਚ ਲੈ ਕੇ
ਤੇਰੇ ਮਸਤਕ ਤੇ ਟਿੱਕਾ ਲਾਉਣ ਦਾ
ਅਰਮਾਨ ਰੱਖਦੇ ਸਾਂ।
ਫਿਰ ਤੂੰ ਏਨੀ
ਨਿਰਦਈ ਕਿਵੇਂ ਬਣ ਗਈ?
ਕਿ ਮਨ ਦੀ ਪੀੜਾ ਨੂੰ
ਸੁੰਗੇੜਨ ਦੀ ਥਾਵੇਂ
ਵਿਛੜਿਆਂ ਦੀ ਅੱਗ 'ਚ ਬਲਦੇ
ਅਹਿਰਨ ਤੇ ਪਏ ਮੇਰੇ ਮਨ ਉੱਪਰ
ਹੋਰ ਸੱਟ ਮਾਰੇਂਗੀ
ਮੈਂ ਤਾਂ ਕਦੀ ਸੋਚਿਆ ਵੀ ਨਹੀਂ ਸੀ।
ਵਰ੍ਹਿਆਂ ਦੀ ਤਨਹਾਈ 'ਚੋਂ
ਮਾਂ ਦੇ ਨਾਂਅ ਲਿਖੀਆਂ ਉਹ ਚਿੱਠੀਆਂ
ਮੈਂ ਅੱਜ ਵੀ ਪੜ੍ਹੀਆਂ ਹਨ।
ਜਿਨ੍ਹਾਂ 'ਚ ਸੀਖਾਂ ਨੂੰ ਤੋੜ ਕੇ
ਤੇਰੇ ਤੱਕ ਪਹੁੰਚਣ ਦਾ
ਬੱਲ ਛਲਕਦਾ ਹੈ।
ਤੈਨੂੰ ਤਾਂ ਅਸਾਂ
ਆਪਣੀ ਮਸ਼ੂਕ ਦਾ ਦਰਜਾ ਦਿੱਤਾ
ਫਿਰ ਤੂੰ ਹੀ ਦੱਸ
ਤੈਨੂੰ ਇਸ ਨਿੱਕੀ ਜਿਹੀ
ਕਮਜ਼ੋਰੀ ਦਾ ਫਾਇਦਾ ਉਠਾਂਦਿਆਂ
ਸ਼ਰਮ ਨਾ ਆਈ?
ਮੈਂ ਜੋ ਅੱਜ ਵੀ ਵਚਨਬੱਧ ਹਾਂ -
ਵਿਛੜੇ ਦੋਸਤ ਜੁਝਾਰ ਕਵੀਆਂ ਦੀ
ਕਵਿਤਾ ਨੂੰ ਮਾਨਣ ਦਾ
ਭੂਗੋਲਿਕ ਦੂਰੀਆਂ ਤੇ ਬੈਠੇ
ਮਿੱਤਰਾਂ ਦੇ ਸਨੇਹ ਦਾ
ਪਿੰਡ ਦਿਆਂ ਖ਼ੇਤਾਂ 'ਚ
ਮਹਿਕਦੀਆਂ ਫਸਲਾਂ ਦਾ
ਮੈਂ ਜੋ ਰਿਣੀ ਹਾਂ -
ਬੀਵੀ ਤੇ ਪੁੱਤਰ ਦੀਆਂ
ਅੱਖਾਂ 'ਚ ਵਸਦੇ
ਅਣਕਹੇ ਪਿਆਰ ਦੇ ਅਥਾਹ ਸਾਗਰ ਦਾ
ਮੈਂ ਇਹ ਰਿਣ ਉਤਾਰਾਂਗਾ।
ਮੈਂ ਇਹ ਸਨੇਹ ਪਾਲਾਂਗਾ।
ਮੀਲਾਂ ਤਕ ਪਸਰੇ
ਪੁਲਾਂ ਦੀਆਂ ਉਚਾਈਆਂ
ਤੇ ਦਰਿਆਵਾਂ ਦੇ ਅਸੀਮ ਪਾਣੀ
ਇਸ ਅੱਗੇ ਹਾਰ ਚੁੱਕੇ ਹਨ।
ਹੇ ਜ਼ਿੰਦਗੀ!
ਤੈਨੂੰ ਮੈਥੋਂ ਰੁੱਸ ਕੇ ਕੁੱਝ ਨਹੀਂ ਮਿਲਣਾ
ਤੂੰ ਹੱਸਦੀ ਆਵੀਂ
ਜਦੋਂ ਵੀ ਜੀਅ ਚਾਹੇ ਆਵੀਂ
ਮੈਂ ਹਾਜ਼ਰ ਹੋਵਾਂਗਾ
(ਮਈ 21, 1990)

* *

# ਦੋ ਕਵਿਤਾਵਾਂ

## ਸੁਖਪਾਲ

1

ਘਟਨਾ ਘੱਟ ਘਟਨਾਵਾਂ
ਬੜੇ ਓਪਰੇ ਤੇ ਉਪੱਦਰੀ ਲੱਗਦੇ ਸਨ
ਉਹ ਆਦਮੀ
ਜੋ ਘਟਨਾਵਾਂ ਮਗਰ ਹਮੇਸ਼ਾ
ਡਾਂਗ ਕੱਢੀ ਰੱਖਦੇ ਸਨ,
ਜੋ ਘਟਨਾਵਾਂ ਦੇ ਘੋੜਿਆਂ ਤੇ
ਸੁਆਰੀ ਕਰਦੇ ਸਨ,
ਜੋ ਘਟਨਾਵਾਂ ਸੰਗ ਲੜਾਉਣ ਲਈ
ਘਟਨਾਵਾਂ ਘੜਦੇ ਸਨ,
ਮੈਂ ਸਿੱਧ ਪੱਧਰਾ ਆਦਮੀ
ਘਟਨਾਵਾਂ ਸੰਗ
ਕਦੀ ਆਢਾ ਨਹੀਂ ਲਾਇਆ।
ਕੁਝ ਘਟਨਾਵਾਂ ਲਈ
ਮੈਂ ਸੜਕ ਬਣ ਕੇ ਵਿਛਿਆ
ਤੇ ਉਹ ਮੇਰੇ ਉਪਰੋਂ ਗੁਜ਼ਰ ਗਈਆਂ
ਧੂੜਾਂ ਪੱਟਦੇ ਜਾ ਰਹੇ ਟਰੱਕ ਵਾਂਗ,
ਥੱਕੇ ਮੁਸਾਫਰ ਵਰਗੀਆਂ
ਕੁਝ ਘਟਨਾਵਾਂ ਲਈ
ਮੈਂ ਰੁੱਖ ਬਣਿਆਂ
ਤੇ ਉਹ ਚੱਲਦੀਆਂ ਬਣੀਆਂ
ਮੇਰੀ ਘਣੀ ਛਾਂ ਪੀਅ ਕੇ।
ਕੁਝ ਘਟਨਾਵਾਂ ਮੈਨੂੰ ਆਪਣੀ ਦਾਦੀ
ਵਰਗੀਆਂ ਲੱਗੀਆਂ
ਜਿਨ੍ਹਾਂ ਦੇ ਮੈਂ
ਝੁਕ ਝੁਕ ਚਰਨੀ ਮੱਥਾ ਟੇਕਿਆ,
ਕੁਝ ਘਟਨਾਵਾਂ ਮੇਰੀ ਛੋਟੀ ਭਾਬੀ ਵਰਗੀਆਂ
ਜਿਨ੍ਹਾਂ ਉਮਰ ਭਰ ਮੈਥੋਂ ਘੁੰਡ ਨਾ ਚੱਕਿਆ ।
ਕੁਝ ਘਟਨਾਵਾਂ ਤੋਂ ਮੈਂ ਸ਼ਰਮਾਉਂਦਾ ਰਿਹਾ
ਮੁਕਲਾਵੇ ਆਈ ਵਹੁਟੀ ਵਾਂਗ
ਤੇ ਕੁਝ ਘਟਨਾਵਾਂ ਨੂੰ ਮੈਂ ਤੱਕਦਾ ਰਿਹਾ
ਰਾਮ ਲੀਲ੍ਹਾ ਦੇ ਦਰਸ਼ਕਾਂ ਵਾਕੁਣ।
ਵਿਸਾਖੀ ਦੇ ਮੇਲੇ ਵਾਂਗ
ਕੁਝ ਘਟਨਾਵਾਂ ਵਿਚਕਾਰ
ਮੈਂ ਭੰਗੜੇ ਪਾਏ ਢੋਲੇ ਗਾਏ,
ਕੁਝ ਘਟਨਾਵਾਂ ਸਕੂਲ ਮਾਸਟਰ ਵਾਂਗ
ਮੇਰੇ ਤੇ ਰੋਹਲ ਪਾਉਂਦੀਆਂ ਰਹੀਆਂ
ਮੈਂ ਫੱਟੀ ਲਿਖਦਾ ਰਿਹਾ,
ਮੈਂ ਫੱਟੀ ਪੋਚਦਾ ਰਿਹਾ।
ਫਿਰ
ਕੁਝ ਘਟਨਾਵਾਂ
ਖੌਫ਼ਨਾਕ ਸੁਪਨੇ ਵਾਂਗ ਆਈਆਂ
ਤੇ ਮੇਰੇ ਬੇਖ਼ਬਰ ਮਿੱਤਰਾਂ ਨੂੰ
ਅਖ਼ਬਾਰਾਂ ਦੀਆਂ ਸੁਰਖ਼ੀਆਂ ਵਿਚ ਢਾਲ ਕੇ
ਕੂੜੇ ਦੇ ਢੇਰ ਤੇ ਸੁੱਟ ਗਈਆਂ
ਤੇ ਮੇਰੀਆਂ ਘਟਨਾਵਾਂ ਸੰਗ
ਸਭ ਹਮਦਰਦੀਆਂ
ਟੁੱਟ ਗਈਆਂ।
ਕਿੱਥੇ ਨੇ ਉਹ ਆਦਮੀ
ਜੋ ਘਟਨਾਵਾਂ ਮਗਰ
ਹਮੇਸ਼ਾ ਡਾਂਗ ਕੱਢੀ ਰੱਖਦੇ ਨੇ
ਮੈਨੂੰ ਉਹ ਉੱਪਦਰੀ ਆਦਮੀ
ਹੁਣ ਓਪਰੇ ਨਹੀਂ ਲੱਗਦੇ,
ਅੱਜ ਮੈਂ ਘਟਨਾਵਾਂ ਨੂੰ ਦੱਸਣ ਤੁਰਿਆ ਹਾਂ
ਉਹ ਮੈਥੋਂ ਬਿਨ ਘਟੀਆਂ ਘਟਨਾਵਾਂ ਨਹੀਂ,
ਉਹ ਮੈਥੋਂ ਬਿਨ ਘਟੀਆਂ
ਘਟਨਾ ਘੱਟ ਘਟਨਾਵਾਂ।

* *

2

## ਗਾਗਰਾਂ ਦੇ ਸਾਗਰ

ਸਾਡੇ ਬਜ਼ੁਰਗਾਂ ਨੇ ਯੁੱਗਾਂ ਲੰਬੇ ਇਕ ਯੁੱਗ
ਦਾ ਚਰਸ ਗੇੜਿਆ,
ਸਾਡੇ ਬਜ਼ੁਰਗਾਂ ਨੇ ਯੁੱਗਾਂ ਲੰਬਾ ਇਕ ਯੁੱਗ
ਫਲ੍ਹਿਆਂ ਬੱਲੇ ਗਾਹਿਆ,
ਸਾਡੀਆਂ ਦਾਦੀਆਂ ਨੇ ਯੁੱਗਾਂ ਲੰਬੇ ਇਕ
ਯੁੱਗ ਦੀ
ਚੱਕੀ ਵਿੱਚੋਂ ਵਕਤ ਨੂੰ ਪੀਸ ਕੱਢਿਆ,
ਸਾਡੇ ਬਜ਼ੁਰਗਾਂ ਨੇ
ਯੁੱਗਾਂ ਲੰਬੇ ਯੁੱਗ ਦਾ ਦਰਦ
ਜੌਆਂ ਦੇ ਸੱਤੂ ਵਾਂਗ
ਛੰਨੇ ਭਰ ਭਰ ਕੇ ਡੱਫਿਆ
ਤੇ ਯੁੱਗਾਂ ਲੰਬੇ ਯੁੱਗ ਦਾ ਤਜਰਬਾ
ਸਾਨੂੰ ਕੁਝ ਮੁਹਾਵਰਿਆਂ ਵਿਚ ਦੱਸਿਆ।
ਸਾਡੇ ਬਜ਼ੁਰਗਾਂ ਨੇ
ਗਾਗਰਾਂ ਵਿਚ ਸਾਗਰ ਭਰ ਦਿੱਤੇ
ਅਸੀਂ ਖੁਸ਼ੀ ਵਿਚ ਹੁੱਬ ਉਠੇ
ਸਾਡੇ ਬਜ਼ੁਰਗ ਬੜੇ ਮਹਾਨ ਨਿੱਕਲੇ
ਪਰ ਅਸੀਂ ਅਦਨੇ ਅਣਜਾਣ ਨਿੱਕਲੇ
ਇੰਨਾ ਵੀ ਨਾ ਜਾਣ ਸਕੇ
ਕਿ ਸਾਗਰ ਡੁੱਬਣੇ ਲਈ ਨਹੀਂ
ਚੀਰਨੇ ਲਈ ਹੁੰਦੇ ਨੇ।
ਅਸੀਂ ਸਾਗਰਾਂ 'ਚ ਡੁੱਬੇ
ਅਸੀਂ ਗਾਗਰਾਂ 'ਚ ਡੁੱਬੇ
ਅਸੀਂ ਚੱਪਣੀਆਂ 'ਚ ਡੁੱਬੇ
ਤੇ ਡੁੱਬਦੇ ਹੀ ਰਹੇ।
ਅਸੀਂ
ਡੁੱਬ ਜਾਣੇ ਡੱਡੂਆਂ ਮੱਛੀਆਂ ਦੀ ਜੂਨੇ ਪੈ ਗਏ
ਮਗਰਮੱਛਾਂ ਦੇ ਵੱਸ ਪੈ ਕੇ ਰਹਿ ਗਏ
ਤੇ ਸਾਗਰਾਂ ਦੇ ਉਸ ਪਾਰ
ਜਿੱਧਰ ਸਾਡੇ ਬਜ਼ੁਰਗ ਇਸ਼ਾਰਾ ਕਰ ਗਏ
ਜ਼ਿੰਦਗੀ ਖੜ੍ਹੀ ਸਾਨੂੰ ਉਡੀਕਦੀ ਰਹੀ।

* *

# ਪਾਸ਼

## ਅਮਰਜੀਤ ਕੌਂਕੇ

ਤੇਰੇ ਜਿਸਮ ਨੂੰ ਛਲਨੀ ਕਰਕੇ
ਉਹਨਾਂ ਨੂੰ ਭਰਮ ਸੀ
ਕਿ ਤੇਰੇ ਸ਼ਬਦ ਵੀ
ਖਾਮੋਸ਼ ਹੋ ਗਏ..
ਪਰ
ਉਹ ਨਹੀਂ ਜਾਣਦੇ-
ਕਿ ਕਵੀ ਦੇ ਮਰਨ ਨਾਲ
ਕਦੇ ਕਵਿਤਾ ਨਹੀਂ ਮਰਦੀ...
ਕਵਿਤਾ ਤਾਂ ਜਿਊਂਦੀ ਹੈ
ਸਾਹਾਂ ਤੋਂ ਕਾਹਾਂ ਤੱਕ
ਬੰਦੇ ਤੋਂ ਬੰਦੇ ਤੱਕ
ਪੀੜ੍ਹੀਆਂ ਤੋਂ ਪੀੜ੍ਹੀਆਂ ਤੱਕ
ਹਵਾਵਾਂ ਦੇ ਰੱਥ ਤੇ
ਹੋ ਕੇ ਸਵਾਰ.....
ਤੇਰੇ ਜਿਸਮ ਨੂੰ ਛਲਨੀ ਕਰਕੇ..
ਉਹਨਾਂ ਨੂੰ ਭਰਮ ਹੈ....
ਕਿ ਪਾਸ਼ ਮਰ ਗਿਆ ਹੈ...
ਪਰ
ਪਾਸ਼ ਤਾਂ ਜਿਊਂਦਾ ਹੈ
ਖੇਤਾਂ ਦੇ ਬੰਨਿਆਂ ਤੇ
ਘਾਹ ਚੁਗਦੇ
ਚਿੜ੍ਹੀਆਂ ਦੇ ਚੰਬੇ ਵਿੱਚ
ਉੱਗੀ ਨਰਮੇ ਵਿੱਚ
ਪਿੰਡ ਦੀਆਂ ਸੱਥਾਂ ਵਿੱਚ
ਆਪਣੇ ਸ਼ਬਦਾਂ ਵਿੱਚ
ਪਾਸ਼ ਅਜੇ ਜਿਊਂਦਾ ਹੈ-
ਪਾਸ਼ ਦੀ ਕਵਿਤਾ ਜਿਊਂਦੀ ਹੈ
ਪਾਸ਼ ਸਾਡੇ ਦਿਲਾਂ ਵਿੱਚ ਜਿਊਂਦਾ ਹੈ....
ਖੇਤ
ਆਪਣੇ ਪੁੱਤਰਾਂ ਨੂੰ
ਕਦੇ ਮਰਨ ਨਹੀਂ ਦਿੰਦੇ....

* *

# ਦੋ ਕਵਿਤਾਵਾਂ

## ਅਤੀਤ

### ਦਰਸ਼ਨ ਗਿੱਲ

ਜਦ ਕਦੀ ਅਤੀਤ ਦੇ
ਸੁਪਨੇ 'ਚ ਘਿਰ ਜਾਂਦਾ ਹਾਂ ਮੈਂ।
ਪੱਤਾ ਪੱਤਾ ਬਿਰਖ ਦਾ
ਬਣ ਬਣ ਕੇ ਕਿਰ ਜਾਂਦਾ ਹਾਂ ਮੈਂ।

ਸੋਗੀ ਹਵਾਵਾਂ ਚੱਲੀਆਂ
ਜ਼ਰਦ ਚਿਹਰੇ ਹੋ ਗਏ
ਆਪਣੇ ਦਿਲ ਦੇ ਅਹਿਸਾਸ
ਆਪਣੇ 'ਤੇ ਰੋ ਪਏ
ਦਰਦ ਦੇ ਖ਼ਿਲਾਅ ਦੇ ਵਿਚ
ਮੁੜ ਮੁੜ ਕੇ ਫਿਰ ਜਾਂਦਾ ਹਾਂ ਮੈਂ।

ਇਕ ਘੜੀ ਦਾ ਵਸਲ ਸੀ
ਉਮਰ ਲੰਮੀ ਰਾਤ ਹੈ
ਹੋਠਾਂ 'ਤੇ ਲੰਮੀ ਪਈ
ਅਣਕਹੀ ਤੇਰੀ ਬਾਤ ਹੈ
ਇਹ ਤੇਰੇ ਹੀ ਰੁਖ਼ਸਾਰ ਨੇ
ਜਿਨ੍ਹਾਂ 'ਤੇ ਵਿਰ ਜਾਂਦਾ ਹਾਂ ਮੈਂ।

ਗਲੀਆਂ ਵੀ ਸੁੰਨਸਾਨ ਨੇ
ਉਦਾਸੀ 'ਚ ਡੁੱਬਿਆ ਸ਼ਹਿਰ ਹੈ
ਹਰ ਗਲੀ, ਹਰ ਮੋੜ 'ਤੇ
ਸੀਤ ਠੰਡੀ ਲਹਿਰ ਹੈ
ਆਪਣੀ ਹੀ ਨਜ਼ਰ ਵਿਚ
ਉਠਕੇ ਗਿਰ ਜਾਂਦਾ ਹਾਂ ਮੈਂ।

ਜਦ ਕਦੀ ਅਤੀਤ ਦੇ
ਸੁਪਨੇ 'ਚ ਘਿਰ ਜਾਂਦਾ ਹਾਂ ਮੈਂ।
ਪੱਤਾ ਪੱਤਾ ਬਿਰਖ ਦਾ
ਬਣ ਬਣ ਕੇ ਕਿਰ ਜਾਂਦਾ ਹਾਂ ਮੈਂ।

## ਵਗਦੇ ਪਾਣੀ

ਜਦ ਵੀ ਅੰਦਰ ਹੁੰਮਸ ਹੋਵੇ
ਬਾਹਰ ਨੂੰ ਮਨ ਕਰਦਾ ਹੈ।
ਰਿਸਦੇ ਨਾਸੂਰਾਂ ਦੇ ਕਾਰਨ
ਮੁੜ ਮੁੜ ਕੇ ਦਿਲ ਭਰਦਾ ਹੈ।
ਜਦੋਂ ਖੜ੍ਹਾ ਹੋ ਜਾਵੇ ਸੂਰਜ
ਦਿਨ ਦਾ ਚੈਨ ਗੁਆ ਜਾਂਦਾ
ਤ੍ਰਿਸ਼ੰਕੂ ਵਾਂਗ ਲਟਕੇ ਬੰਦਾ
ਨਾ ਜਿਉਂਦਾ, ਨਾ ਮਰਦਾ ਹੈ।
ਪਾਗ਼ਲ ਬੁਲੇ ਜਦ ਵੀ ਕਿਧਰੇ
ਆ ਦਰਵਾਜ਼ੇ ਖੜਕੇ ਨੇ
ਪ੍ਰਦੇਸਾਂ ਵਿਚ ਬੈਠੇ ਬੈਠੇ
ਮਨ ਤ੍ਰਹਿੰਦਾ, ਦਿਲ ਡਰਦਾ ਹੈ।
ਬਾਪੂ-ਰੁੱਖ, ਸੰਘਣੀਆਂ ਛਾਵਾਂ,
ਪੁੱਤ ਪ੍ਰਦੇਸੀ, ਓਦਰੀਆਂ ਮਾਵਾਂ,
ਖੋ ਚੁਕੇ ਸਿਰਨਾਵੇਂ ਵਾਲਾ
ਖ਼ਤ ਵੀ ਹੋਕੇ ਭਰਦਾ ਹੈ।
ਧਰਤੀ ਇਕ ਦਾ ਦੇ ਕੇ ਨਾਅਰਾ,
ਤੂੰ ਤੁਰ ਚੱਲਿਆ ਦੇ ਕੇ ਲਾਰਾ,
ਜੰਮਣ-ਭੋਂਅ ਦੀਆਂ ਪੀੜਾਂ ਪੁੱਛਣ
ਟੁੱਟ ਕੇ ਦੱਸ ਕਿੰਝ ਸਰਦਾ ਹੈ।
ਵਗਦੇ ਪਾਣੀ ਕਦੇ ਨਾ ਖੜ੍ਹਦੇ
ਸਾਗਰ ਦੇ ਵਿਚ ਜਾ ਨੇ ਰਲਦੇ
ਅੰਬਰ ਦਾ ਜਦ ਕੜ ਪਾਟਦਾ
ਬੱਦਲ ਵੀ ਤਾਂ ਜਰਦਾ ਹੈ।

# ਦੋ ਕਵਿਤਾਵਾਂ

### ਸ਼ਿੰਦਰ ਬਰਾੜ

## ਸੱਚ ਦੀ ਲਲਕਾਰ

ਜੇ ਮੈਂ ਜਿਤਿਆਂ ਨਹੀਂ,
ਤਾਂ ਅਜੇ ਹਰਿਆ ਵੀ ਨਹੀਂ।
ਜੇ ਮੈਂ ਜਿੰਦਾ ਨਹੀਂ,
ਤਾਂ ਅਜੇ ਮਰਿਆ ਵੀ ਨਹੀਂ।
ਜੇ ਮੈਂ ਤੇਰੇ ਲਈ ਖ਼ੌਫ ਨਹੀਂ,
ਤਾਂ ਅਜੇ ਤੈਥੋਂ ਡਰਿਆ ਵੀ ਨਹੀਂ।
ਜੇ ਮੈਂ ਦਰਿਆ ਵਾਂਗ ਵਗਦਾ ਨਹੀਂ,
ਤਾਂ ਅਜੇ ਗਲੇਸ਼ੀਅਰ ਵਾਂਗ ਖੜਿਆ ਵੀ ਨਹੀਂ।
ਜੇ ਭਾਂਬੜ ਵਾਂਗ ਮੈਂ ਮਚਦਾ ਨਹੀਂ,
ਤਾਂ ਅਜੇ ਬਰਫ ਵਾਂਗ ਠਰਿਆ ਵੀ ਨਹੀਂ।
ਜੇ ਮੈਂ ਇਤਿਹਾਸੀ ਲਗਰ ਤੇ ਪੱਕਿਆ ਨਹੀਂ,
ਤਾਂ ਅਜੇ ਇਤਿਹਾਸੀ ਕਰੂੰਬਲ ਤੋਂ ਝੜਿਆ ਵੀ ਨਹੀਂ।
ਤੂੰ ਇਸ ਦੁਨੀਆਂ ਵਿਚ ਜਿੰਦਾ ਹੈ ਕੇਵਲ
ਕਿ ਚਾਰੇ ਧੁਰਾਂ ਦਾ ਜੋਸ਼ ਅਜੇ ਵਰ੍ਹਿਆ ਨਹੀਂ।

* *

## ਸਵਾਲ

ਇਹ ਤਾਂ ਹੁਣ ਤੁਸੀਂ ਹੀ ਦੱਸੋ।
ਸਿਹਤ ਵਿਭਾਗ ਦੇ ਤਪਸਰੇ ਤੇ ਅਧਾਰਤ
ਮੈਂ ਖੁੱਲੇ ਬੰਜਰ ਮਦਾਨਾਂ ਦੇ
ਮਾਰੂ ਤੱਤਾਂ ਨਾਲ ਤਬਾਹ
ਗੰਧ ਹੀਣ ਫੁੱਲਾਂ ਨੂੰ ਸੁੰਘਾਂ
ਜਾਂ ਆਪਣੀ ਭੁੱਖ ਮਰੀ ਮਾਂ
ਦੀਆਂ ਛਾਤੀਆਂ ਨੂੰ ਚੁੰਘਾਂ
ਮੈਂ ਪੁੱਛਦਾਂ ਹਾਂ?
ਭਿਨ ਭਿਨ ਕਿਸਮ ਦੇ
ਮਸ਼ਹੂਰ ਕੀਤੇ ਜਾਣ ਵਾਲੇ ਅਤਰ ਤੇ ਮਲਮਾ
ਇਕ ਸੁੱਕੀ ਹੋਈ ਛਪੜੀ ਦੇ
ਥੱਲੇ ਤੇ ਜੰਮੀ ਹੋਈ ਪੇਪੜੀ
ਵਰਗੀ ਖੱਲ ਨਾਲ ਕੀ ਵਾਸਤਾ ਰੱਖਦੇ ਹਨ
ਚਮੜੀ ਰੋਗਾਂ ਦੇ ਮਾਹਰਾਂ ਦੇ ਸੰਦ,
ਸਮਾਨ ਤੇ ਦਵਾਖਾਨੇ
ਮੇਰੀ ਅੱਡੀ ਦੀ
ਮੇਰੇ ਰੰਦ ਨਾਲੋਂ ਡੂੰਘੀ ਬਿਆਈ
ਵਿਚ ਸਮਾ ਸਕਦੇ ਹਨ।
ਮੈਨੂੰ ਸਾਫ ਸੁਥਰੀ ਹਵਾ ਤੇ ਪਾਣੀ
ਵਰਗੇ ਕਨੂੰਨਾਂ ਤੋਂ ਕੋਈ ਲਾਭ ਨਹੀਂ
ਸਾਹ ਲੈਣ ਸਮੇਂ
ਮੇਰੀਆਂ ਨਾਸਾਂ ਵਿਚ ਵੀ
ਕਿਲ,ਪੱਤੀਆਂ ਤੇ ਕਸੀਰਾਂ ਵਾਲੇ ਸਿੱਟੇ
ਅਸਾਨੀ ਨਾਲ ਅੰਦਰ ਲੰਘ ਜਾਂਦੇ ਹਨ
ਪੀਤਾ ਗਿਆ ਗੰਧਲਾ ਤੇ ਤਜ਼ਾਬੀ ਪਾਣੀ
ਲੋਹੇ ਨੂੰ ਹਜ਼ਮ ਕਰ ਦਿੰਦਾ ਹੈ,
ਅੰਦਰੂਨੀ ਕਿਟਾਣੂ ਮਾਰ ਦਿੰਦਾ ਹੈ।
ਕੱਚੇ ਪਹਿਆਂ ਦੀ ਸਾਰੀ ਧੂੜ ਤੇ ਘੱਟਾ
ਸੁੰਘ ਜਾਣ ਤੇ ਵੀ
ਮੇਰਾ ਨੱਕ ਕਦੀ ਛਿਕਦਾ ਨਹੀਂ
ਮੈਂ ਅਤੀ ਸੰਵੇਦਨਸ਼ੀਲ ਹੀਣ ਹਾਂ।
ਮੈਂ ਪੁੱਛਦਾ ਹਾਂ
ਹਰ ਇਕ ਚੁਰਾਹੇ ਤੇ
ਭੂਰੇ ਝੋਟਿਆਂ ਵਾਂਗ ਭਿੜ ਰਹੇ ਟੈਂਕਾਂ
ਗਰਦੋ ਗਰਦ ਹੋਏ ਅਸਮਾਨੀ
ਭਮੱਖੜਾਂ ਵਾਂਗ ਉੱਡ ਰਹੇ
ਉਨ੍ਹਾਂ ਦੇ ਜੰਗੀ ਜਹਾਜਾਂ ਤੋਂ ਬਿਨਾਂ
ਹੋਰ ਕਿਸ ਕਿਸ ਨੂੰ
ਮੇਰੇ ਮਜ਼ਬੂਤ ਜਿਸਮ ਦੀ ਲੋੜ ਹੈ।

* *

# ਬਾਰਾਂ ਵੱਜਣ ਤੋਂ ਪਹਿਲਾਂ

ਸਾਧੂ

ਸਵੇਰ ਦੇ ਸਾਢੇ ਨੌਂ ਵੱਜਣ ਵਾਲੇ ਸਨ। ਭਾਈ ਜੀ ਹੋਰੀਂ ਚਾਹ ਦਾ ਕੱਪ ਜਲਦੀ ਨਾਲ ਖਤਮ ਕੀਤਾ। ਆਪਣੀ ਪੱਗ ਨੂੰ ਥਾਂ ਸਿਰ ਕੀਤਾ। ਲੰਬੀ ਦਾਹੜੀ ਨੂੰ ਹੱਥਾਂ ਦੀਆਂ ਉਂਗਲਾਂ ਨਾਲ ਕੰਘੀ ਕੀਤਾ। ਆਪਣੇ ਲੰਬੇ ਕੋਟ ਦੇ ਬਟਨ ਦੋਬਾਰਾ ਚੈਕ ਕੀਤੇ। ਕੁਰਸੀ ਤੋਂ ਆਪਣਾ ਲੰਬਾ ਪਰਨਾ ਚੁੱਕਿਆ ਅਤੇ ਗਲ ਦੇ ਦੁਆਲੇ ਲਪੇਟ ਲਿਆ। ਕਾਹਲੀ ਕਾਹਲੀ ਬਾਹਰਲੇ ਦਰਵਾਜ਼ੇ ਕੋਲ ਖੜਿਆਂ ਹੀ ਬੂਟ ਪਾਏ ਅਤੇ ਉਹਨਾਂ ਦੇ ਅੱਡੀਆਂ ਕੋਲ ਲੱਗੇ ਹੋਏ 'ਜਿਪਰ' ਖਿੱਚ ਲਏ। ਦਰਵਾਜ਼ਾ ਖੋਲ੍ਹ ਕੇ ਬਾਹਰ ਨਿਕਲਣ ਲੱਗੇ ਇਕ ਪੱਲ ਲਈ ਰੁੱਕ ਗਏ। ਚਮੜੇ ਨੂੰ ਹੱਥ ਲਾਉਣ ਬਾਅਦ ਹੱਥ ਸੁੱਚੇ ਕਰਨ ਦਾ ਖਿਆਲ ਆਇਆ। ਇਸ ਖਿਆਲ ਨੂੰ ਮਨ 'ਚ ਹੀ ਦਬਾਉਂਦਿਆਂ ਉਹਨੀ ਬਾਹਰ ਨਿਕਲ ਕਾਹਲੀ ਨਾਲ ਦਰਵਾਜ਼ਾ ਬੰਦ ਕੀਤਾ।

ਬਾਹਰ ਨਿਕਲਦੇ ਹੀ ਉਹ ਪਾਲੇ ਨਾਲ ਠੁਰ ਠੁਰ ਕਰਨ ਲੱਗੇ। ਪਿਛਲੇ ਦੋ ਤਿੰਨ ਦਿਨ ਤੋਂ ਹੋ ਰਹੀ ਬਰਫਬਾਰੀ ਰਾਤ ਦੀ ਹੱਟ ਚੁੱਕੀ ਸੀ। ਠੰਡ ਅਜੇ ਵੀ ਬਹੁਤ ਸੀ। ਨਾਲ ਹੀ ਹਰ ਪਾਸੇ ਪਈ ਬਰਫ ਦੀ ਹੋਂਦ ਵੀ ਜਿਵੇਂ ਸਰੀਰ ਨੂੰ ਠੰਢ ਲਾ ਰਹੀ ਹੋਵੇ। ਭਾਈ ਜੀ ਨੂੰ ਉਂਝ ਵੀ ਪਿਛਲੇ ਦੋ ਤਿੰਨ ਦਿਨ ਦਾ ਜ਼ੁਕਾਮ ਜਿਹਾ ਹੋ ਗਿਆ ਸੀ ਤੇ ਉਹਨਾਂ ਨੂੰ ਨੱਕ ਚੋਂ ਵਗਦੇ ਪਾਣੀ ਨੂੰ ਸਾਫ ਕਰਨ ਲਈ ਹਰ ਵੇਲੇ 'ਕਲੀਨਿਕਸ' ਹੱਥ ਵਿਚ ਰੱਖਣਾ ਪੈ ਰਿਹਾ ਸੀ। ਘਰ ਦੇ 'ਡਰਾਈਵ-ਵੇ' 'ਚ ਖੜੀ ਪੀਲੇ ਰੰਗ ਦੀ 'ਮਸਟੈਂਗ' ਕਾਰ ਨੂੰ ਉਹਨਾਂ ਦੀ ਵੱਡੀ ਧੀ ਨੇ ਕੁਝ ਦੇਰ ਪਹਿਲਾਂ 'ਸਟਾਰਟ' ਕਰ ਦਿੱਤਾ ਸੀ ਅਤੇ ਹੁਣ ਤੱਕ ਕਾਰ ਗਰਮ ਹੋ ਗਈ ਸੀ।

ਭਾਈ ਜੀ ਨੇ ਕਾਰ 'ਚ ਬਹਿੰਦਿਆਂ ਹੀ ਘੜੀ ਦੇਖੀ ਅਤੇ ਆਪਣੀ ਧੀ ਨੂੰ ਕਿਹਾ," ਬੇਟਾ ਜਲਦੀ ਕਰੋ, ਪਹਿਲਾਂ ਕੁਝ ਮਿੰਟ ਗੁਰਦਵਾਰੇ ਚੱਲਣਾ ਹੈ"।

ਉਹਦੀ ਜੁਆਨ ਧੀ ਨੇ ਉਨੀਂਦੇ ਭਰੀਆਂ ਅੱਖਾਂ 'ਚ ਗੁੱਸਾ ਭਰਦਿਆਂ ਜਵਾਬ ਦਿੱਤਾ,"ਬਾਪੂ ਜੀ ਫੇਰ ਤੁਹਾਡੇ ਕੋਲੋਂ ਦਾਗਾਂ ਲਈ ਮਾਰਚਰੀ ਨਈ ਟੈਮ ਸਿਰ ਪਹੁੰਚ ਹੋਣਾਂ! ਫੇਰ ਨਾ ਕਿਹੋ ਦੱਸਿਆ ਨੀ"।

ਭਾਈ ਜੀ ਨੇ ਫੇਰ ਆਪਣੀ ਘੜੀ ਦੇਖੀ। ਜਾਣ ਜੋਗਾ ਵਕਤ ਤਾਂ ਸੀ ਪਰ ਉਹ ਬੋਲੇ ਕੁਝ ਨਾ, ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਉਹਨਾਂ ਦੀ ਧੀ 'ਗਰੇਵਯਾਰਡ ਸ਼ਿਫਟ' ਕੰਮ ਕਰਕੇ ਆਈ ਸੀ ਅਤੇ ਅਜੇ ਤੱਕ ਸੁੱਤੀ ਨਹੀਂ ਸੀ।

ਕੁੜੀ ਨੇ ਕਾਰ ਨੂੰ ਤੇਜ਼ੀ ਨਾਲ ਸੜਕ ਉਪਰ ਪਾਇਆ। ਸੜਕ ਵਿਚੋਂ ਕਾਰਾਂ ਦੀ ਆਵਾਜਾਈ ਕਰਕੇ ਅਤੇ ਮਿਉਂਸਪਲਟੀ ਵਲੋਂ ਸਿੱਟੇ ਲੂਣ ਕਰਕੇ ਬਰਫ ਖੁਰ ਗਈ ਸੀ ਪਰ ਸੜਕ ਦੇ ਦੋਹੀਂ ਪਾਸੀਂ ਅਜੇ ਫੁੱਟ ਫੁੱਟ ਚੜ੍ਹੀ ਪਈ ਸੀ। ਗਿੱਲੀ ਸੜਕ ਤੇ ਦੌੜਦੀ ਕਾਰ ਆਪਣੇ ਪਿੱਛੇ ਲੂਣ ਮਿਲੇ ਪਾਣੀ ਦਾ ਇਕ ਛਰਾਟਾ ਜਿਹਾ ਪਾ ਰਹੀ ਸੀ। ਭਾਈ ਜੀ ਕਾਰ ਵਿਚੋਂ ਬਾਹਰ ਝਾਕ ਰਹੇ ਸਨ ਪਰ ਉਹਨਾਂ ਦੀ ਨਿਗਾਹ ਰਾਤ ਦੀ ਤਾਜ਼ੀ ਪਈ ਬਰਫ ਦੀ ਸੁੰਦਰਤਾ ਨਹੀਂ ਸੀ ਮਾਣ ਰਹੀ। ਉਹਨਾਂ ਦੀ ਨਜ਼ਰ ਹੇਠ ਆ ਰਹੀ ਬਾਹਰ ਦੀ ਕੋਈ ਵੀ ਚੀਜ਼ ਇਸ ਵਕਤ ਉਹਨਾਂ ਦਾ ਧਿਆਨ ਨਹੀਂ ਸੀ ਖਿੱਚ ਰਹੀ।

ਉਹ ਆਪਣੀਆਂ ਸੋਚਾਂ ਵਿਚ ਉਲਝੇ ਹੋਏ ਸਨ - ਪਹਿਲਾ ਦਾਗ ਜੋ ਸਰਦਾਰ ਖੁਸ਼ਹਾਲ ਸਿੰਘ ਦੀ ਮਾਤਾ ਜੀ ਦਾ ਸੀ ਉਥੇ ਤਾਂ ਉਹ ਹਰ ਹਾਲਤ ਵਿਚ ਉਂਝ ਹੀ ਜਾਣਾ ਚਾਹੁੰਦੇ ਸਨ। ਕਿਉਂਕਿ ਖੁਸ਼ਹਾਲ ਸਿੰਘ ਭਾਈ ਜੀ ਨਾਲ ਬਹੁਤ ਮੁਹੱਬਤ ਕਰਦੇ ਸਨ ਅਤੇ ਵੇਲੇ ਕੁਵੇਲੇ ਉਹਨਾਂ ਦੇ ਕੰਮ ਵੀ ਆ ਜਾਂਦੇ। ਭਾਈ ਜੀ ਵੀ ਸਰਦਾਰ ਹੋਰਾਂ ਦਾ ਬੜਾ ਸਤਿਕਾਰ ਕਰਦੇ। ਅਤੇ ਹਮੇਸ਼ਾਂ ਉਹਨਾਂ ਨਾਲ ਗੱਲ ਕਰਦਿਆਂ ਜਾਂ ਉਹਨਾਂ ਬਾਰੇ ਗੱਲ ਕਰਦਿਆਂ, ਸਰਦਾਰ ਖੁਸ਼ਹਾਲ ਸਿੰਘ ਕਹਿ ਕੇ ਹੀ ਮੁਖਾਤਬ ਕਰਦੇ। ਹੁਣ ਵੀ ਜਦੋਂ ਉਹਨਾਂ ਦੇ ਮੰਨ 'ਚ ਇਹ ਵਿਚਾਰ ਆ ਰਹੇ ਸਨ ਤਾਂ ਉਹ ਸਰਦਾਰ ਖੁਸ਼ਹਾਲ ਸਿੰਘ ਹੋਰਾਂ ਦਾ ਪੂਰੇ ਨਾਂ ਲੈ ਕੇ ਹੀ ਉਹਨਾਂ ਬਾਰੇ ਸੋਚ ਰਹੇ ਸਨ।

-"ਪਰ ਜੇ ਦੂਜੇ ਦਾਗ ਦੀ ਅਰਦਾਸ ਲਈ ਭਲਾ ਅੱਜ ਗੁਰਮੁਖ ਮੰਨ ਜਾਂਦਾ ਤਾਂ ਉਹਦਾ ਕੀ ਵਿਗੜ ਜਾਣਾ ਸੀ। ਮੈਂ ਵੀ ਤਾਂ ਉਹਦੇ ਇਹੋ ਜਿਹੇ ਮੌਕੇ ਕੰਮ ਆ ਹੀ ਜਾਂਦਾ ਹਾਂ। ਪਰ ਨਹੀਂ ਇਹ ਦੁਨੀਆਂ ਬੜੀ ਨਾਸ਼ੁਕਰੀ ਹੈ", ਭਾਈ ਜੀ ਨੇ ਮਨ ਵਿਚ ਸੋਚਿਆ।

ਨਾਂਹ ਕਰਨ ਕਰਕੇ ਭਾਈ ਗੁਰਮੁਖ ਸਿੰਘ ਦੇ ਵਿਰੁੱਧ ਕਈ ਮਾੜੇ ਖਿਆਲ ਉਹਨਾਂ ਦੇ ਮਨ 'ਚ ਆਉਣ ਲੱਗੇ। ਕਾਫੀ ਦੇਰ ਤੋਂ ਇਕੋ ਗੁਰਦਵਾਰੇ ਗ੍ਰੰਥੀ ਹੋਣ ਕਰਕੇ ਉਹ ਉਹਦੇ ਬਾਰੇ ਕਈ ਕੁਝ ਇਹੋ ਜਿਹਾ ਜਾਣਦੇ ਸਨ ਕਿ ਜੇ ਲੋਕਾਂ ਨੂੰ ਪਤਾ ਲੱਗ ਜਾਏ ਤਾਂ ਗੁਰਦਵਾਰਿਓਂ ਈ ਨਈ ਉਹਨੂੰ ਇਸ ਸ਼ਹਿਰ 'ਚੋਂ ਵੀ ਨਿਕਲਣਾ ਪੈ ਜਾਏ। ਪਰ ਭਾਈ ਜੀ ਨੇ ਛੇਤੀ ਹੀ ਆਪੇ 'ਤੇ ਕਾਬੂ ਪਾ ਲਿਆ ਅਤੇ ਗੁਰਮੁਖ ਸਿੰਘ ਬਾਰੇ ਹੋਰ ਵਾਹਲਾ ਨਾ ਸੋਚਿਆ।

ਭਾਈ ਜੀ ਨੇ ਦੂਜੇ ਦਾਗ ਦੀ ਅਰਦਾਸ ਕਰਨ ਤੋਂ ਜਵਾਬ ਦੇਣ ਬਾਰੇ ਵੀ ਸੋਚਿਆ ਸੀ। ਪਰ ਇਹ ਕਰ ਸਕਣਾ ਵੀ ਉਹਨਾਂ ਲਈ ਸੰਭਵ ਨਹੀਂ ਸੀ। ਇਸ ਨਾਲ ਮਰਨ ਵਾਲੇ ਦੇ ਨਮਿੱਤ ਜੋ ਪਾਠ ਰਖਾਇਆ ਜਾਣਾ ਸੀ ਉਹ ਦੂਜੇ ਗੁਰਦਵਾਰੇ ਜਾ ਸਕਦਾ ਸੀ। ਇਹ ਗੱਲ ਕਮੇਟੀ ਵਾਲੇ ਕਦੀ ਬਰਦਾਸ਼ਤ ਨਹੀਂ ਸੀ ਕਰਨ ਲੱਗੇ। ਭਾਈ ਜੀ ਇਹ ਵੀ ਤਾਂ ਨਹੀਂ ਸੀ ਚਾਹੁੰਦੇ ਕਿ ਉਹਨਾਂ ਦਾ ਕਮੇਟੀ ਵਾਲਿਆਂ ਨਾਲ ਕਿਸੇ ਕਿਸਮ ਦਾ ਵਿਗਾੜ ਪਵੇ। ਕਮੇਟੀ ਦੇ ਇਕ ਦੋ ਮੈਂਬਰ ਤਾਂ ਉਹਨਾਂ ਵੱਲ ਉਂਝ ਹੀ ਕੈਰ੍ਹੀ ਨਿਗ੍ਹਾ ਨਾਲ ਦੇਖਦੇ ਸਨ। ਨਾਲੇ ਜਿਹੋ ਜਿਹਾ ਅੱਜ ਕਲ ਸਮਾਂ ਸੀ ਉਸ ਲਈ ਤਾਂ ਹਰ ਵਕਤ ਸਾਵਧਾਨ ਰਹਿਣ ਦੀ ਲੋੜ ਸੀ। ਕਈ ਵਾਰੀ ਭਾਈ ਜੀ ਆਪਣੇ ਆਪ ਨੂੰ ਬੜੀ ਕੁੜਿੱਕੀ 'ਚ ਫਸੇ ਮਹਿਸੂਸ ਕਰਦੇ। ਕਮੇਟੀ ਵਾਲਿਆਂ 'ਚ ਹੁਣ ਬਹੁਤੇ ਗਰਮ ਲੋਕ ਸਨ ਜਿਹੜੇ ਗੱਲ ਗੱਲ 'ਤੇ ਤਲਵਾਰ ਚੁੱਕਣ ਨੂੰ ਤਿਆਰ ਸਨ। ਹੁਣ ਤਾਂ ਦੀਵਾਨ ਸਜੇ 'ਤੇ ਬੋਲਣ ਲੱਗਿਆਂ ਵੀ ਨਿੱਕੀ ਨਿੱਕੀ ਗੱਲ ਦਾ ਖਿਆਲ ਰੱਖਣਾ ਪੈਂਦਾ ਸੀ। ਭਾਈ ਜੀ ਕਿਸੇ ਸਿਆਸੀ ਝਮੇਲਿਆਂ 'ਚ ਨਈ ਸੀ ਪੈਣਾ ਚਾਹੁੰਦੇ ਉਹ ਤਾਂ ਸਿਰਫ "ਆਪਣਾ ਟੱਬਰ ਪਾਲਣਾਂ ਚਾਹੁੰਦੇ ਸਨ"।

ਪਰ ਅਜ ਕਲ ਉਹਨਾਂ ਨੂੰ ਆਪਣੀ ਨੌਕਰੀ ਕਾਇਮ ਰੱਖਣ ਲਈ ਕਈ ਕੁਝ ਕਰਨਾ ਪੈ ਰਿਹਾ ਸੀ। ਕਮੇਟੀ ਵਾਲਿਆਂ ਦੇ ਹੁਕਮ ਅਨੁਸਾਰ ਉਹਨਾਂ ਨੂੰ ਆਪਣੀ ਪੱਗ ਦਾ ਰੰਗ ਬਦਲਣਾ ਪਿਆ ਸੀ। ਘਰ 'ਚ ਜਿਥੇ ਪਹਿਲਾਂ ਦਸਮੇ ਗੁਰੂ ਦੀ ਤਸਵੀਰ ਹੁੰਦੀ ਸੀ ਹੁਣ ਸੰਤਾਂ ਦੀ ਲਾਉਣੀ ਪਈ ਸੀ। ਕਮੇਟੀ ਵਾਲਿਆਂ ਦੇ ਆਖੇ ਨਾ ਲੱਗਣ ਦਾ ਮਤਲਬ ਕੰਮ ਤੋਂ ਛੁੱਟੀ ਸੀ। ਨਾਲ ਹੀ ਅੰਦਰੋਂ ਉਹ ਇਸ ਗੱਲੋਂ ਵੀ

ਉਹਨਾਂ ਨੂੰ ਕੱਢ ਦੇਵੇ। ਕਮੇਟੀ ਵਾਲਿਆਂ ਦੇ ਤੌਰ ਤਰੀਕੇ ਦੇਖ ਕੇ ਉਹਨਾਂ ਨੂੰ ਇਸ ਗਲ ਦਾ ਯਕੀਨ ਹੋ ਗਿਆ ਸੀ ਕਿ ਜੇ ਉਹਨਾਂ ਤੋਂ ਕੋਈ ਮਾੜੀ ਮੋਟੀ ਵੀ ਗਲਤੀ ਹੋ ਗਈ ਤਾਂ ਉਹਨਾਂ ਨੂੰ ਗੁਰਦਵਾਰਿਓਂ ਆਪਣਾ ਬਿਸਤਰਾ ਗੋਲ ਕਰਨਾ ਪਵੇਗਾ। ਕਮੇਟੀ ਦੇ ਇਕ ਚਲਦੇ ਪੁਰਜ਼ੇ ਮੈਂਬਰ ਦਾ ਦੇਸੋਂ ਆਇਆ ਰਿਸ਼ਤੇਦਾਰ ਭਾਈ ਜੀ ਦੀ ਜਗ੍ਹਾ ਲੈਣ ਲਈ ਕਈ ਮਹੀਨਿਆਂ ਦਾ ਹੱਥ ਮਲ ਰਿਹਾ ਸੀ। ਫੇਰ ਵੀ ਉਹ ਟਿਕੇ ਰਹਿਣ ਲਈ ਆਪਣੀ ਪੂਰੀ ਕੋਸ਼ਿਸ਼ ਕਰ ਰਹੇ ਸਨ।

ਭਾਵੇਂ ਭਾਈ ਜੀ ਨੂੰ ਇਹ ਵੀ ਪੱਕਾ ਯਕੀਨ ਸੀ ਕਿ ਲੋੜ ਪਈ 'ਤੇ ਕਮੇਟੀ ਦੇ ਕਿਸੇ ਵੀ ਮੈਂਬਰ ਨੇ ਉਹਨਾਂ ਦੀ ਮੱਦਦ ਨਹੀਂ ਕਰਨੀ ਪਰ ਸੱਭ ਤੋਂ ਵੱਧ ਡਰ ਉਹਨਾਂ ਨੂੰ ਹੈੱਡ ਗ੍ਰੰਥੀ ਸਾਹਿਬ ਤੋਂ ਲਗਦਾ ਸੀ। ਭਾਈ ਜੀ ਹੋਰੀਂ ਹੈੱਡ ਗ੍ਰੰਥੀ ਦੇ ਸੁਭਾਅ ਬਾਰੇ ਪੂਰੀ ਤਰਾਂ ਵਾਕਿਫ ਸਨ। ਜੇ ਕੋਈ ਛੋਟਾ ਗ੍ਰੰਥੀ ਜਾਂ ਸੇਵਾਦਾਰ ਉਹਨਾਂ ਦੀ ਰਤਾ ਜਿੰਨੀ ਵੀ ਮੁਖਾਲਫਤ ਕਰ ਦੇਵੇ ਉਹ ਅੰਦਰੋਂ ਉਸ ਦੇ ਪੇਸ਼ ਪੈ ਜਾਂਦੇ ਅਤੇ ਅਗਲੇ ਨੂੰ ਗੁਰਦਵਾਰਿਉਂ ਕਢਾ ਕੇ ਹੀ ਦਮ ਲੈਂਦੇ।

ਜਿਸ ਗ੍ਰੰਥੀ ਦੇ ਥਾਂ ਭਾਈ ਜੀ ਨੂੰ ਨੌਕਰੀ ਮਿਲੀ ਸੀ ਉਸ ਨੇ ਵੀ ਇਹੀ ਕਸੂਰ ਕੀਤਾ ਸੀ। ਇਕ ਸੇਵਾਦਾਰ ਨੇ ਉਹਨਾਂ ਨੂੰ ਦੱਸਿਆ ਸੀ ਕਿ ਹੈੱਡ ਗ੍ਰੰਥੀ ਸਾਹਿਬ ਮਰਗ 'ਤੇ ਮਿਲਦੇ ਬਿਸਤਰੇ, ਖਾਸ ਕਰ ਰਜਾਈਆਂ ਤੇ ਸਿਰਹਾਣੇ ਵੇਚ ਦਿੰਦੇ ਸਨ ਤੇ ਮਾਇਆ ਆਪਣੀ ਜੇਬ 'ਚ ਪਾ ਲੈਂਦੇ ਸਨ। ਉਹ ਗ੍ਰੰਥੀ ਕੋਈ ਨੌਜਵਾਨ ਨਵਾਂ ਨਵਾਂ ਇਸ ਕੰਮ ਵਿਚ ਪਿਆ ਸੀ। ਉਹਨੇ ਇਸ ਗੱਲ ਦਾ ਵਿਰੋਧ ਕੀਤਾ। ਨਾਲ ਹੀ ਉਹਨੇ ਲੋਕਾਂ ਵਿਚ ਇਸ ਗੱਲ ਦਾ ਵੀ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ - "ਇਹ ਰਸਮ ਬੰਦ ਹੋਣੀ ਚਾਹੀਦੀ ਹੈ - ਮਰ ਚੁੱਕੇ ਇਨਸਾਨ ਦੇ ਆਰਾਮ ਲਈ ਜੋ ਤੁਸੀਂ ਰਜਾਈਆਂ ਤੇ ਸਿਰਹਾਣੇ ਆਦਿ ਦਿੰਦੇ ਹੋ ਇਹ ਫਜ਼ੂਲ ਹੈ ਅਤੇ ਬੰਦ ਹੋਣਾ ਚਾਹੀਦਾ ਹੈ"। ਕਮੇਟੀ ਵਾਲੇ ਵੀ ਉਹਦੇ ਇਸ ਪ੍ਰਚਾਰ ਦੇ ਵਿਰੁੱਧ ਸਨ। ਸੋ ਇਸ ਵਜ੍ਹਾ ਕਰਕੇ ਉਸ ਗ੍ਰੰਥੀ ਦੀ ਛੁੱਟੀ ਕਰ ਦਿੱਤੀ ਗਈ ਸੀ।

ਜਿਹੋ ਜਿਹੇ ਹੁਣ ਹਾਲਾਤ ਸਨ ਉਹਨਾਂ ਕਰਕੇ ਭਾਈ ਜੀ ਹੋਰਾਂ ਨੂੰ ਹਰ ਕੰਮ ਬੜਾ ਸੋਚ ਸਮਝ ਕੇ ਕਰਨਾ ਪੈਂਦਾ ਸੀ। ਉਂਝ ਇਹਨਾਂ ਨਵੇਂ ਹਾਲਾਤਾਂ ਨਾਲ ਉਹਨਾਂ ਦੀ ਆਮਦਣੀ ਵਿਚ ਕਾਫੀ ਵਾਧਾ ਹੋਇਆ ਸੀ। ਹੁਣ ਗੁਰਦਵਾਰੇ ਪ੍ਰੋਗਰਾਮਾਂ ਦਾ ਤੰਤਾ ਬੱਝਾ ਰਹਿੰਦਾ ਅਤੇ ਉਹਨਾਂ ਨੂੰ ਵੀ ਹਿੱਸੇ ਆਉਂਦੀ ਮਾਇਆ ਦੇ ਗੱਫੇ ਮਿਲਦੇ। ਪਰ ਇਸ ਕਿਸਮ ਦੇ ਮਾਹੌਲ ਤੋਂ ਕਈ ਵਾਰੀ ਭਾਈ ਜੀ ਦਾ ਮਨ ਬੜਾ ਉਚਾਟ ਹੋ ਜਾਂਦਾ। ਉਹ ਸੋਚਦੇ ਪਈ ਤਨ 'ਤੇ ਦੋ ਕਪੜੇ ਤੇ ਦੋ ਰੋਟੀਆਂ ਦੀ ਹੀ ਤਾਂ ਸਾਰੀ ਗੱਲ ਹੈ ਬੰਦਾ ਕਿਤੇ ਵੀ ਕੰਮ ਕਰਕੇ ਆਪਣਾ ਗੁਜਾਰਾ ਤੋਰ ਸਕਦਾ ਹੈ। ਕਈ ਵਾਰੀ ਇਹ ਕੰਮ ਛੱਡ ਦੇਣ ਬਾਰੇ ਵੀ ਉਹਨਾਂ ਨੇ ਕਾਫੀ ਸੰਜ਼ੀਦਗੀ ਨਾਲ ਸੋਚਿਆ ਸੀ। ਪਰ ਇਹ ਗੱਲ ਵੀ ਇੰਨੀ ਸੌਖੀ ਨਹੀਂ ਸੀ। ਆਖਿਰ ਉਹ ਹੋਰ ਕਰ ਵੀ ਕੀ ਸਕਦੇ ਸਨ। ਕਿਸੇ ਕਿਸਮ ਦਾ ਜਿਸਮਾਨੀ ਕੰਮ ਤਾਂ ਉਹਨਾਂ ਨੇ ਕਦੀ ਕੀਤਾ ਹੀ ਨਹੀਂ ਸੀ ਤੇ ਨਾ ਹੀ ਉਹ ਕੋਈ ਇਹੋ ਜਿਹਾ ਕੰਮ ਕਰਨ ਨੂੰ ਤਿਆਰ ਸਨ।

ਉਹਨਾਂ ਦੇ ਮਨ ਵਿਚ ਇਕ ਦੋ ਹੋਰ ਕੰਮ ਸ਼ੁਰੂ ਕਰਨ ਦੇ ਖਿਆਲ ਆਏ ਪਰ ਸਮਾਂ ਹੀ ਕੁਝ ਇਹੋ ਜਿਹਾ ਸੀ ਕਿ ਉਹ ਕੁਝ ਕਰ ਨਾ ਸਕੇ। ਇਸ ਲਈ ਉਹ ਅਕਸਰ ਆਪਣੇ ਆਪ ਨੂੰ ਕੋਸਦੇ ਵੀ ਰਹਿੰਦੇ। ਖਾਸ ਤੌਰ 'ਤੇ ਜਦੋਂ ਉਹ ਭਾਈ ਗਰਿੰਦਰ ਸਿੰਘ ਦੇ 'ਠਾਠ' ਦੇਖਦੇ।

ਇਕ ਸਮਾਂ ਸੀ ਜਦੋਂ ਭਾਈ ਗਰਿੰਦਰ ਸਿੰਘ ਕਦੀ ਗੁਰਦਵਾਰੇ ਅਖੰਡਪਾਠਾਂ ਉੱਤੇ ਤੇ ਕਦੀ ਲੋਕਾਂ ਦੇ ਘਰੀਂ ਰਖਾਏ ਸਧਾਰਨ ਪਾਠਾਂ ਤੇ ਰੌਲ੍ਹਾਂ ਲਾ ਕੇ ਹੀ ਗੁਜਾਰਾ ਕਰਦਾ ਸੀ। ਉਹਦੇ ਕੋਲ ਤਾਂ ਭਾਈ ਜੀ ਹੋਰਾਂ ਵਾਂਗ ਪੱਕੀ ਨੌਕਰੀ ਵੀ ਨਹੀਂ ਸੀ। ਪਰ ਦੇਖਦਿਆਂ ਹੀ ਦੇਖਦਿਆਂ ਉਹਨੇ ਆਪਣੇ ਇਕ ਰਿਸ਼ਤੇਦਾਰ ਤੇ ਆਪਣੇ ਬੱਚਿਆਂ ਨੂੰ ਨਾਲ ਲੈ ਕੇ ਆਪਣਾ ਹੀ ਜਥਾ ਬਣਾ ਲਿਆ ਸੀ। ਹੁਣ ਉਹ ਸਧਾਰਨ ਪਾਠਾਂ ਦੀ ਹੀ ਨਹੀਂ ਲੋਕਾਂ ਦੇ ਘਰਾਂ ਵਿਚ ਅਖੰਡਪਾਠਾਂ ਦੀ ਵੀ ਪੂਰੀ ਦੀ ਪੂਰੀ ਸੇਵਾ ਕਰਦਾ। ਗੁਰਬਾਣੀ ਦਾ ਪਾਠ ਵੀ ਉਹਦੇ ਘਰ ਦੇ ਜੀ ਹੀ ਕਰਦੇ। ਕੀਰਤਨ ਵੀ ਉਹ ਆਪ ਹੀ ਕਰਦੇ। ਕੀਰਤਨ ਦੇ ਨਾਲ ਨਾਲ ਹੁਣ ਤਾਂ ਉਹ ਤੂੰਬੀ ਤੇ ਬੜੇ ਵਧੀਆ ਧਾਰਮਿਕ ਗੀਤ ਵੀ ਆਪ ਹੀ ਗਾ ਲੈਂਦੇ। ਬਾਕੀ ਵੀ ਸਾਰਾ ਜਰੂਰਤ ਦਾ ਸਮਾਨ ਉਹ ਆਪਣੇ ਕੋਲੋਂ ਹੀ ਘਰਦਿਆਂ ਨੂੰ ਸਪਲਾਈ ਕਰਦੇ - ਸਿਰ 'ਤੇ ਲੈਣ ਲਈ ਰੁਮਾਲੇ, ਧੂਫ, ਦੇਗ ਬਣਾਉਣ ਲਈ ਬਰਤਣ, ਇਥੋਂ ਤੱਕ ਕਿ ਉਹਨਾਂ ਨੇ ਛੋਟਾ ਜਿਹਾ 'ਸਾਉਂਡ-ਸਿਸਟਮ' ਵੀ ਆਪਣਾ ਹੀ ਖਰੀਦਿਆ ਹੋਇਆ ਸੀ। ਉਹ ਇਹਨਾਂ ਸਾਰੀਆਂ ਸੇਵਾਂਵਾਂ ਦੇ ਉਕੇ ਪੁੱਕੇ ਪੈਸੇ ਲੈਂਦੇ। ਅਖੰਡਪਾਠ ਦੀ ਸੇਵਾ ਕਰਾਉਣ ਵਾਲੇ ਬਿਨ੍ਹਾਂ ਬਾਹਲਾ ਹਿਸਾਬ ਕਿਤਾਬ ਪੁੱਛਿਆਂ ਖੁਸ਼ੀ ਨਾਲ ਪੈਸੇ ਦੇ ਦਿੰਦੇ। ਕਿਉਂਕਿ ਇਸ ਤਰਾਂ ਉਹਨਾਂ ਦੀ ਕਿੰਨੀ ਹੀ ਸਿਰਦਰਦੀ ਬਚ ਜਾਂਦੀ।

ਭਾਈ ਗਰਿੰਦਰ ਸਿੰਘ ਦਾ ਕੰਮ ਜੋਰਾਂ 'ਤੇ ਚਲਦਾ ਦੇਖ ਭਾਈ ਜੀ ਹੋਰੀਂ ਕਈ ਵਾਰੀ ਅੰਦਰੋਂ ਬੜਾ ਖਿੱਝਦੇ। ਗੁਰਦਵਾਰੇ ਵਲੋਂ ਮਿਲਦੀ ਬੱਧੀ ਤਨਖਾਹ ਤੇ ਸ਼ਰਧਾਲੂਆਂ ਵਲੋਂ ਮਿਲਦੀ ਮਾਇਆ ਅਤੇ ਹੋਰ ਸੁਗਾਤਾਂ ਨਾਲ ਉਹਨਾਂ ਦਾ ਗੁਜਾਰਾ ਤਾਂ ਵਾਹਵਾ ਹੋਈ ਜਾਂਦਾ ਸੀ, ਪਰ ਉਹ ਸਿਰਫ ਗੁਜਾਰੇ ਨਾਲ ਸੰਤੁਸ਼ਟ ਨਹੀਂ ਸਨ। ਉਹ ਚਾਹੁੰਦੇ ਸਨ ਕਿ ਉਹਨਾਂ ਕੋਲ ਵੀ ਹੈੱਡ ਗ੍ਰੰਥੀ ਵਾਂਗ ਇਕ ਦੋ ਕਿਰਾਏ 'ਤੇ ਦੇਣ ਲਈ ਘਰ ਹੋਣ ਅਤੇ ਰਹਿਣ ਲਈ ਖੁੱਲਾ ਘਰ ਹੋਵੇ। ਇਹ ਸੱਭ ਕੁਝ ਉਹਨਾਂ ਨੂੰ ਮਿਲਦੀ ਤਨਖਾਹ ਨਾਲ ਸੰਭਵ ਨਹੀਂ ਸੀ।

ਇਸ ਲਈ ਭਾਈ ਜੀ ਨੇ ਕਈ ਵਾਰੀ ਆਪਣਾ ਕੋਈ 'ਪ੍ਰਾਈਵੇਟ' ਕੰਮ ਸ਼ੁਰੂ ਕਰਨ ਬਾਰੇ ਸੋਚਿਆ ਪਰ ਗੱਲ ਕਿਸੇ ਸਿਰੇ ਨਹੀਂ ਲੱਗ ਸਕੀ। ਉਹ ਕਿਸੇ ਨੂੰ ਕੀ ਦੋਸ਼ ਦੇਣ ਉਹਨਾਂ ਦੇ ਆਪਣੇ ਟੱਬਰ ਨੇ ਹੀ ਉਹਨਾਂ ਦਾ ਸਾਥ ਨਾ ਦਿੱਤਾ। ਉਹਨਾਂ ਦਾ ਇਕ ਵੱਡਾ ਮੁੰਡਾ ਤਾਂ ਐਸਾ ਮਾੜੀ ਸੋਬਤ 'ਚ ਪਿਆ... ਭਾਈ ਜੀ ਨੇ ਹੁਣ ਉਹਨੂੰ ਆਪਣੇ ਘਰ ਆਉਣ ਤੋਂ ਹੀ ਰੋਕ ਦਿੱਤਾ ਹੋਇਆ ਸੀ। ਘਰ ਦੀਆਂ ਇਹਨਾਂ ਤੰਗੀਆਂ ਕਰਕੇ ਭਾਈ ਜੀ ਹੋਰਾਂ ਦਾ ਮਨ ਬੜਾ ਅਸ਼ਾਂਤ ਰਹਿੰਦਾ।

ਉਂਝ ਕਦੀ ਸਮਾਂ ਹੁੰਦਾ ਸੀ ਜਦੋਂ ਭਾਈ ਜੀ ਦਾ ਮਨ ਪੂਰਾ ਸ਼ਾਂਤ ਹੁੰਦਾ ਸੀ। ਉਹ ਇਸ ਗੱਲ ਤੋਂ ਹੀ ਪ੍ਰਮਾਤਮਾ ਦਾ ਲੱਖ ਲੱਖ ਸ਼ੁਕਰ ਕਰਦੇ ਸਨ ਕਿ ਉਹਨਾਂ ਨੂੰ ਕੈਨੇਡਾ ਵਿਚ ਇਮੀਗਰੇਸ਼ਨ ਮਿਲ ਗਈ ਸੀ। ਗੁਰਦਵਾਰੇ 'ਚ ਬਿਤਾਏ ਸਮੇ ਨੂੰ ਕਦੀ ਵੀ ਕੰਮ ਨਹੀਂ ਸੀ ਮੰਨਦੇ। ਉਹ ਕਿਹਾ ਕਰਦੇ ਸਨ ,"ਇਹ ਤਾਂ ਸੰਗਤ ਦੀ ਸੇਵਾ ਹੈ ਜੋ ਕੋਈ ਕਰਮਾਂ ਵਾਲਾ ਹੀ ਕਰ ਸਕਦਾ ਹੈ। ਵਾਹਿਗੁਰੂ ਨੇ ਜੋ ਮੈਨੂੰ ਇਹ ਸੁਮੱਤ ਬਖਸ਼ੀ ਹੈ ਤਾਂ ਮੈਨੂੰ ਉਹਦਾ ਸ਼ੁਕਰਗੁਜਾਰ ਹੋਣਾ ਚਾਹੀਦਾ ਹੈ"। ਉਦੋਂ ਉਹਨਾਂ ਨੂੰ ਲਗਦਾ ਹੁੰਦਾ ਸੀ ਕਿ ਉਹ ਖੁਦ ਵੀ ਉਹਨਾਂ ਗੱਲਾਂ ਵਿਚ ਯਕੀਨ ਰੱਖਦੇ ਹਨ ਜਿਹੜੀਆਂ ਉਹ ਮਾਇਆ ਬਾਰੇ ਅਕਸਰ ਸੰਗਤ ਨੂੰ ਪ੍ਰਚਾਰਦੇ। ਪਰ ਹੁਣ ਗੱਲ ਹੋਰ ਸੀ। ਉਹਨਾਂ ਤੋਂ ਕਈ ਵਰ੍ਹੇ ਮਗਰੋਂ ਕੈਨੇਡਾ ਆਉਣ ਵਾਲੇ ਲੋਕਾਂ ਦੇ ਕਾਰੋਬਾਰਾਂ ਦਾ ਪਤਾ ਨਹੀਂ ਸੀ ਲਗਦਾ। ਤੇ ਉਹ ਉਸੇ ਨਿੱਕੇ ਜਿਹੇ ਘਰ ਵਿਚ ਹੀ ਫਸੇ ਹੋਏ ਸਨ। ਉਹਨਾਂ ਦਾ ਵੀ ਦੂਜੇ ਲੋਕਾਂ ਨਾਲ ਰਲਣ ਨੂੰ ਮਨ ਕਾਹਲਾ ਪੈਂਦਾ। ਅੱਜ ਵੀ ਉਹਨਾਂ ਦਾ ਮਨ ਕੁਝ ਇਹੋ ਜਿਹੀ ਕਾਹਲੀ ਵਿਚ ਸੀ। ਸਵੇਰ ਦੀ ਹੀ ਉਹਨਾਂ ਦੇ ਮਨ ਨੂੰ ਸ਼ਾਂਤੀ ਨਹੀਂ ਸੀ ਆ ਰਹੀ।

ਕਾਰ 'ਚ ਬੈਠਿਆਂ ਮਨ 'ਚ ਅਉਂਦੇ ਇਹਨਾਂ ਵਿਚਾਰਾਂ ਦੌਰਾਨ ਹੀ ਭਾਈ ਜੀ ਨੂੰ ਚਰਨ ਸਿੰਘ ਦਾ ਖਿਆਲ ਆਇਆ ਜਿਹਦਾ ਖੁਸ਼ਹਾਲ ਸਿੰਘ ਦੀ ਮਾਤਾ ਤੋਂ ਬਾਅਦ ਦਾਗ ਸੀ। ਉਹ ਤਾਂ ਵਿਚਾਰੇ

ਚਰਨ ਸਿੰਘ ਨੂੰ ਜਾਣਦੇ ਵੀ ਨਹੀਂ ਸਨ। "ਵਾਹਿਗੁਰੂ ਉਹਦੀ ਰੂਹ ਨੂੰ ਸ਼ਾਂਤੀ ਬਖਸ਼ੇ"- ਮਨ 'ਚ ਰੱਬ ਦਾ ਧਿਆਨ ਧਾਰਦਿਆਂ ਭਾਈ ਜੀ ਨੇ ਬਾਹਰ ਪਈ ਬਰਫ ਵਰਗੀ ਆਪਣੀ ਚਿੱਟੀ ਲੰਬੀ ਦਾਹੜੀ ਨੂੰ ਸੰਵਾਰਿਆ। ਫੇਰ ਉਹਨਾਂ ਨੇ ਕੋਟ ਦੀ ਜੇਬ੍ਹ ਵਿਚੋਂ ਕਲੀਨਿਕਸ ਕੱਢ ਕੇ ਆਪਣੇ ਨੱਕ ਚੋਂ ਠੰਡ ਨਾਲ ਵਗਦੇ ਪਾਣੀ ਨੂੰ ਸਾਫ ਕੀਤਾ।

ਕਾਰ ਮਾਰਚਰੀ ਦੇ ਸਾਹਮਣੇ ਆ ਰੁਕੀ। ਭਾਈ ਜੀ ਬਿਨ੍ਹਾਂ ਕੁਝ ਬੋਲੇ ਕਾਰ ਵਿੱਚੋਂ ਉੱਤਰੇ ਅਤੇ ਆਪਣੇ ਗਲ 'ਚ ਪਏ ਸਾਫੇ ਨਾਲ ਨੱਕ ਕੰਨ ਲਪੇਟਦੇ ਅਤੇ ਮੂੰਹ ਵਿੱਚ ਪਾਠ ਕਰਦੇ ਅੰਦਰ ਚਲੇ ਗਏ। ਮਾਰਚਰੀ ਦੇ ਦਰਵਾਜੇ ਤੱਕ ਸਾਰੀ ਬਰਫ ਹਟਾ ਦਿੱਤੀ ਗਈ ਸੀ। ਸੜਕ ਤੇ ਸਾਈਡਵਾਕ ਦੇ ਵਿਚਾਲੇ ਬਰਫ ਦਾ ਕਾਫੀ ਉਚਾ ਢੇਰ ਲੱਗ ਗਿਆ ਸੀ। ਮਾਰਚਰੀ ਦੇ ਸਾਹਮਣੇ ਸੜਕ ਦੇ ਦੂਜੇ ਪਾਸੇ ਕਬਰਾਂ ਸਨ। ਕਬਰਾਂ ਅਤੇ ਸੜਕ ਵਿਚਾਲੇ ਛੇ ਕੁ ਫੁੱਟ ਉਚੀ ਲੋਹੇ ਦੀ ਜਾਲੀ ਦੀ ਵਾੜ ਸੀ। ਜਾਲੀ ਵਿਚ ਦੀ ਦੇਖਿਆਂ ਕਬਰਾਂ ਉਪਰ ਪਈ ਬਰਫ ਘੱਟ ਚਿੱਟੀ ਲਗਦੀ ਸੀ। ਕਦੇ ਕਦੇ ਸੂਰਜ ਨਿਕਲਣ ਨਾਲ ਖਿਲਾਅ 'ਚ ਨਿੰਘ ਭਰ ਜਾਦਾ ਅਤੇ ਬਰਫ ਦੀ ਲਿਸ਼ਕੋਰ ਅੱਖਾਂ ਨੂੰ ਬੜੀ ਤਿੱਖੀ ਲਗਦੀ। ਪਰ ਇਹ ਸੂਰਜ ਬਹੁਤੀ ਦੇਰ ਬੱਦਲਾਂ ਤੋਂ ਬੱਚਦਾ ਨਹੀ ਸੀ।

ਮਾਰਚਰੀ ਦੇ ਅੰਦਰ ਜਾਣ 'ਤੇ ਭਾਈ ਜੀ ਨੂੰ ਮਾਰਚਰੀ ਦੇ ਇਕ ਗੋਰੇ ਕਰਿੰਦੇ ਨੇ ਬੜੇ ਆਦਰ ਨਾਲ ਗੁੱਡ ਮਾਰਨਿੰਗ ਕਿਹਾ। ਇਸ ਗੋਰੇ ਦਾ ਨਾਂ ਮਿਸਟਰ ਜੌਰਜ ਹਾਰਡਿੰਗ ਸੀ ਅਤੇ ਭਾਈ ਜੀ ਦਾ ਕਾਫੀ ਵਾਕਿਫ ਸੀ ਕਿਉਂਕਿ ਉਹ ਅਕਸਰ ਹੀ ਦਾਗਾਂ ਦੀ ਧਾਰਮਿਕ ਰਸਮ ਕਰਨ ਲਈ ਇਥੇ ਆਉਂਦੇ ਰਹਿੰਦੇ ਸਨ। ਉਹ ਮਿਸਟਰ ਹਾਰਡਿੰਗ ਨੂੰ ਜੌਰਜ ਕਹਿ ਕੇ ਹੀ ਬੁਲਾਉਂਦੇ ਸਨ। ਜੌਰਜ ਉਹਨਾਂ ਨੂੰ ਹਾਲ ਵਿਚ ਦੀ ਲੰਘ ਕੇ ਇਕ ਛੋਟੇ ਜਿਹੇ ਕਮਰੇ ਵਿੱਚ ਲੈ ਗਿਆ। ਕਮਰਾ ਬਹੁਤ ਹੀ ਸਾਫ ਸੀ ਜਾਪਦਾ ਸੀ ਜਿਵੇਂ ਕਦੀ ਵੀ ਕਿਸੇ ਨੇ ਕਮਰੇ ਦੀਆਂ ਚੀਜ਼ਾਂ ਨੂੰ ਛੁਹਿਆ ਨਾ ਹੋਵੇ। ਕਮਰੇ ਵਿਚ ਠੰਡ ਤਾਂ ਨਹੀਂ ਸੀ ਪਰ ਉਥੇ ਰਤਾ ਵੀ ਨਿੱਘ ਜਾਂ ਅਰਾਮ ਜਿਹਾ ਨਹੀਂ ਸੀ ਮਹਿਸੂਸ ਹੁੰਦਾ। ਭਾਈ ਜੀ ਹੋਰੀਂ ਪਹਿਲਾਂ ਵੀ ਉਸ ਕਮਰੇ ਵਿਚ ਕਈ ਵਾਰ ਆ ਚੁੱਕੇ ਸਨ ਉਹਨਾਂ ਨੇ ਕਮਰੇ ਵੱਲ ਕੋਈ ਬਹੁਤਾ ਧਿਆਨ ਨਾ ਦਿੱਤਾ।

ਖੁਸ਼ਹਾਲ ਸਿੰਘ ਪਹਿਲਾਂ ਹੀ ਉਸ ਕਮਰੇ ਵਿੱਚ ਬੈਠਾ ਉਹਨਾਂ ਦੀ ਉਡੀਕ ਕਰ ਰਿਹਾ ਸੀ। ਭਾਈ ਜੀ ਦੇ ਸਵਾਗਤ ਲਈ ਉਹ ਉਠ ਕੇ ਖੜ ਗਿਆ। ਭਾਈ ਜੀ ਨੇ ਉਹਨਾਂ ਦੀ ਮਾਤਾ ਜੀ ਦੇ ਅਫਸੋਸ ਵਜੋਂ ਕੁਝ ਪੱਲ ਲਈ ਮੋਨ ਧਾਰਿਆ ਅਤੇ ਫੇਰ ਸਰਦਾਰ ਖੁਸ਼ਹਾਲ ਸਿੰਘ ਦੇ ਮੋਢੇ 'ਤੇ ਹੱਥ ਰੱਖਿਆ ਅਤੇ ਬਹੁਤ ਹੀ ਮੱਧਮ ਅਵਾਜ ਵਿਚ ਆਖਿਆ, "ਉਪਰ ਵਾਲੇ 'ਤੇ ਟੇਕ ਰੱਖੋ ਸਰਦਾਰ ਜੀ! ਮਨ ਨੂੰ ਤਕੜਾ ਕਰੋ। ਸੱਭ ਕੁਝ ਉਹਦੇ ਹੁਕਮ ਨਾਲ ਹੁੰਦਾ ਹੈ।"

"ਸਾਨੂੰ ਤਾਂ ਬੱਸ ਤੁਹਾਡਾ ਹੀ ਆਸਰਾ ਹੈ ਭਾਈ ਜੀ", ਖੁਸ਼ਹਾਲ ਸਿੰਘ ਦੇ ਅਫਸੋਸੇ ਬੋਲਾਂ ਵਿਚ ਵੀ ਵਪਾਰਕ ਮਾਹੌਲ ਵਾਲੀ ਖੁਸ਼ਕੀ ਮਹਿਸੂਸ ਕੀਤੀ ਜਾ ਸਕਦੀ ਸੀ।

"ਆਸਰਾ ਤਾਂ ਉਪਰ ਵਾਲੇ ਦਾ ਹੀ ਹੁੰਦਾ ਹੈ ਭਾਈ ਗੁਰਮੁਖਾ", ਇਸ ਵਾਰ ਭਾਈ ਜੀ ਦੇ ਬੋਲਾਂ ਵਿਚ ਵੀ ਉਹ ਪਹਿਲਾਂ ਵਾਲੀ ਮੱਧਮ ਸੁਰ ਨਹੀਂ ਸੀ। ਭਾਈ ਜੀ ਇਕ ਛੋਟੇ ਮੇਜ਼ ਲਾਗੇ ਡਿੱਠੀ ਇਕ ਕੁਰਸੀ 'ਤੇ ਬੈਠ ਗਏ।

ਉਹਨਾਂ ਨੇ ਖੁਸ਼ਹਾਲ ਸਿੰਘ ਨਾਲ ਕੁਝ ਦੇਰ ਹੌਲੀ ਹੌਲੀ ਗੱਲਾਂ ਕੀਤੀਆਂ। ਖੁਸ਼ਹਾਲ ਸਿੰਘ ਦੇ ਜਾਣ ਬਾਅਦ ਜੌਰਜ ਨੇ ਨੌਜਵਾਨ ਜਸਵੰਤ ਸਿੰਘ ਨੂੰ ਭਾਈ ਜੀ ਕੋਲ ਲੈ ਆਂਦਾ। ਜਸਵੰਤ ਸਿੰਘ ਨੇ ਭਾਈ ਜੀ ਨੂੰ ਆਪਣੇ ਗੁਜਰੇ ਪਿਉ ਚਰਨ ਸਿੰਘ ਬਾਰੇ ਜਾਣਕਾਰੀ ਦਿੱਤੀ ਜਿਹੜੀ ਭਾਈ ਜੀ ਆਪਣੀ ਕਾਪੀ ਵਿਚ ਨੋਟ ਕਰ ਲਈ।

ਖੁਸ਼ਹਾਲ ਸਿੰਘ ਦੇ ਰਿਸ਼ਤੇਦਾਰ, ਕਾਰੋਬਾਰੀ ਦੋਸਤ ਅਤੇ ਹੋਰ ਜਾਣ ਪਛਾਣ ਵਾਲੇ ਵੱਡੀ ਗਿਣਤੀ ਵਿਚ ਆਏ ਸਨ। ਮਾਰਚਰੀ ਦੇ ਅੰਦਰ ਬੈਠਣ, ਖੜਣ ਜੋਗੀ ਥਾਂ ਤਾਂ ਕਦੋਂ ਦੀ ਭਰ ਚੁੱਕੀ ਸੀ। ਲੇਟ ਆਉਣ ਵਾਲਿਆਂ ਨੂੰ ਬਾਹਰ ਹੀ ਠੰਡ ਵਿਚ ਖੜਨਾ ਪੈ ਰਿਹਾ ਸੀ। ਇਹਨਾਂ ਲੇਟ ਆਉਣ ਵਾਲਿਆਂ ਬਾਰੇ ਅੰਦਰ ਬੈਠੇ ਭਾਈ ਜੀ ਨੂੰ ਕੋਈ ਖਬਰ ਨਹੀਂ ਸੀ ਤੇ ਨਾ ਹੀ ਉਹਨਾਂ ਦੇ ਬਾਹਰ ਠੰਡ 'ਚ ਖੜਨ ਬਾਰੇ ਉਹਨਾਂ ਨੂੰ ਕਿਸੇ ਕਿਸਮ ਦੀ ਚਿੰਤਾ ਸੀ। ਉਹ ਇਸ ਬਾਰੇ ਫਿਕਰਮੰਦ ਹੁੰਦੇ ਵੀ ਕਿਓਂ, ਇਥੇ ਦਾ ਸਾਰਾ ਪ੍ਰਬੰਧ ਤਾਂ ਮਾਰਚਰੀ ਵਾਲਿਆਂ ਨੇ ਕਰਨਾ ਸੀ। ਭਾਈ ਜੀ ਤਾਂ 'ਸਿਰਫ' ਮਰ ਚੁੱਕੇ ਦੀ ਰੂਹ ਦੀ ਸ਼ਾਂਤੀ ਲਈ ਅਰਦਾਸ ਹੀ ਕਰਨੀ ਸੀ। ਮਾਰਚਰੀ ਵਾਲਿਆਂ ਦੇ ਪ੍ਰਬੰਧ ਵਿਚ ਭਾਈ ਜੀ ਨੂੰ ਕਈ ਨੁਕਸ ਦਿਸਦੇ ਅਤੇ ਉਹਨਾਂ ਨੂੰ ਕਈ ਵਾਰੀ ਇਹਨਾਂ ਗੱਲਾਂ 'ਤੇ ਗੁੱਸਾ ਵੀ ਬੜਾ ਆਉਂਦਾ।

ਉਹਨਾਂ ਦਾ ਗੁੱਸਾ ਉਸ ਵਕਤ ਹੋਰ ਵੀ ਵੱਧ ਜਾਂਦਾ ਜਦੋਂ ਉਹ ਮਾਰਚਰੀ ਵਾਲਿਆਂ ਵਲੋਂ ਲਈ ਜਾਂਦੀ ਫੀਸ ਬਾਰੇ ਸੋਚਦੇ। ਮਾਰਚਰੀ ਵਾਲੇ ਮਰਨ ਵਾਲੇ ਦਾ ਸ਼ਰੀਰ ਕੁਝ ਦਿਨ ਸਾਂਭਣ ਅਤੇ ਦੇਹ ਨੂੰ ਇਕ ਬਕਸੇ ਵਿਚ ਰੱਖਣ ਦੀ ਇੰਨੀ ਤਕੜੀ ਫੀਸ ਲੈਂਦੇ ਸਨ ਕਿ ਭਾਈ ਜੀ ਜਦੋਂ ਉਸਦਾ ਰੁਪਈਆਂ ਵਿਚ ਹਿਸਾਬ ਲਾਉਂਦੇ ਤਾਂ ਉਹਨਾਂ ਦਾ ਸਿਰ ਚਕਰਾ ਜਾਂਦਾ। ਇਸ ਕੰਮ ਲਈ ਲੋਕਾਂ ਦਾ ਇਨਾ ਪੈਸਾ ਖਰਚ ਹੁੰਦਾ ਦੇਖ ਕੇ ਭਾਈ ਜੀ ਨੂੰ ਕਈ ਵਾਰੀ ਆਪਣੇ ਲੋਕਾਂ 'ਤੇ ਬਹੁਤ ਗੁੱਸਾ ਅਉਂਦਾ ਜੋ ਇਸ ਤਰਾਂ ਅਜੇ ਵੀ ਗੋਰਿਆਂ ਨੂੰ ਪੈਸਾ ਲੁਟਾ ਰਹੇ ਸਨ ਪਰ ਆਪ ਕੋਈ ਪ੍ਰਬੰਧ ਕਰਨ ਲਈ ਤਿਆਰ ਨਹੀਂ ਸਨ। ਇਹ ਸੋਚਾਂ ਭਾਈ ਜੀ ਦੇ ਮਨ ਵਿਚ ਹਰ ਮਰਗ ਦੀ ਅਰਦਾਸ ਕਰਨ ਆਏ ਵੇਲੇ ਆਉਂਦੀਆਂ। ਇਕ ਵਾਰੀ ਤਾਂ ਉਹਨਾਂ ਨੇ ਕਮੇਟੀ ਦੇ ਕੁਝ ਬੰਦਿਆਂ ਨਾਲ ਇਸ ਮਸਲੇ ਬਾਰੇ ਗੱਲ ਵੀ ਤੋਰੀ ਪਰ ਕਮੇਟੀ ਵਾਲਿਆਂ ਲਈ ਕਈ ਹੋਰ ਗੰਭੀਰ 'ਮਸਲੇ' ਹੱਲ ਕਰਨ ਵਾਲੇ ਪਏ ਸਨ। ਅੱਜ ਵੀ ਸਰਦਾਰ ਖੁਸ਼ਹਾਲ ਸਿੰਘ ਦੇ ਰਿਸ਼ਤੇਦਾਰ ਨਾਲ ਗੱਲਾਂ ਕਰਦਿਆਂ ਹੋਇਆਂ ਭਾਈ ਜੀ ਦੇ ਮਨ ਵਿਚ ਇਹ ਸੋਚਾਂ ਆ ਰਹੀਆਂ ਸਨ ਪਰ ਉਹਨਾਂ ਨੇ ਇਹਨਾਂ ਨੂੰ ਕੋਸ਼ਿਸ਼ ਨਾਲ ਇਹ ਕਹਿ ਕੇ ਪਰ੍ਹੇ ਧੱਕ ਦਿੱਤਾ,"ਸਾਡੀ ਕੋਮ ਨੂੰ ਜੇ ਇਹਨਾਂ ਗੱਲਾਂ ਦੀ ਅਕਲ ਆ ਜਾਵੇ ਫੇਰ ਘਾਟਾ ਕਾਹਦਾ"।

ਇਸ ਕਰਕੇ ਭਾਈ ਜੀ ਨੂੰ ਬਾਹਰ ਲੇਟ ਆ ਰਹੇ ਲੋਕਾਂ ਬਾਰੇ ਕੋਈ ਬਹੁਤੀ ਫਿਕਰ ਨਹੀਂ ਸੀ ਕਿ ਉਹਨਾਂ ਨੂੰ ਠੰਡ ਵਿਚ ਖੜਨਾ ਪਵੇਗਾ। ਇਹਨਾਂ ਲੇਟ ਆਉਣ ਵਾਲਿਆਂ ਵਿਚ ਬਹੁਤੇ ਚਰਨ ਸਿੰਘ ਦੇ ਰਿਸ਼ਤੇਦਾਰ ਅਤੇ ਪੇਂਡੂ ਸਨ। ਇਹਨਾਂ ਲੋਕਾਂ ਨੂੰ ਆਪਣੀਆਂ ਕਾਰਾਂ ਮਾਰਚਰੀ ਤੋਂ ਕਈ ਕਈ ਬਲਾਕ ਦੂਰ ਖੜੀਆਂ ਕਰ ਕੇ ਬਰਫ ਵਿਚ ਦੀ ਤੁਰ ਕੇ ਆਉਂਣਾ ਪੈ ਰਿਹਾ ਸੀ। ਮਾਰਚਰੀ ਦੇ ਨੇੜੇ ਦੀਆਂ ਸਾਰੀਆਂ ਸਟਰੀਟਾਂ ਕਾਰਾਂ ਨਾਲ ਪਹਿਲਾਂ ਹੀ ਭਰੀਆਂ ਪਈਆਂ ਸਨ। ਇਸ ਗੱਲ ਤੇ ਚਰਨ ਸਿੰਘ ਦੇ ਰਿਸ਼ਤੇਦਾਰ ਤੇ ਪੇਂਡੂ ਕਾਫੀ ਹੈਰਾਨ ਹੋ ਰਹੇ ਸਨ। ਉਹ ਸੋਚ ਰਹੇ ਸਨ ਕਿ ਚਰਨ ਸਿੰਘ ਦੇ ਮੁੰਡੇ ਦੀ ਇੰਨੇ ਲੋਕਾਂ ਨਾਲ ਸਾਂਝ ਕਿਵੇ ਹੋ ਗਈ। ਉਹਨਾਂ ਮੁਤਾਬਕ ਤਾਂ "ਇਹ ਸਾਲਾ ਕਿਸੇ ਆਏ ਗਏ ਨੂੰ ਚੰਗੀ ਤਰਾਂ ਚਾਹ ਵੀ ਨਹੀ ਪਿਲਾਉਂਦਾ ਸੀ"।

ਚਰਨ ਸਿੰਘ ਦੇ ਦਾਗ ਤੇ ਆਉਣ ਵਾਲੇ ਇੰਨੀ ਭੀੜ ਹੋਣ ਦਾ ਕਾਰਨ ਹੌਲੀ ਹੌਲੀ ਇਕ ਦੂਜੇ ਨੂੰ ਦਸਦੇ ਜਾਂਦੇ। ਪਹਿਲਾਂ ਖੜਾ ਜਣਾਂ ਆਪ ਹੀ ਨਵੇਂ ਆਏ ਦੀ ਹੈਰਾਨੀ ਜਾਣ ਕੇ ਦਸ ਦਿੰਦਾ - "ਪਹਿਲਾਂ ਇਕ ਹੋਰ ਫੀਨਲ ਸੀ... ਉਹ ਜਿਹੜਾ ਆਪਣੀ ਮਿੱਲ 'ਚ ਕੰਮ ਕਰਦਾ ਆ ਜੀਤਾ, ਉਹ ਮੇਰੇ ਆਲਿਆਂ ਦਾ ਰਿਛਤੇਦਾਰ, ਉਹਦਾ ਪੇਂਡੂ ਆ ਕੋਈ ... ਉਹ ਸ਼ੋਰੈਂਸ ਕਰਦਾ ... ਚੰਗਾ ਖਾਂਦਾ ਪੀਦਾਂ ਬੰਦਾ ਦਸਦੇ ਆ... ਚਿਰਾਂ ਦਾ ਆਇਆ... ਬੜਾ ਕੰਮ ਆ ਬੰਦੇ ਦਾ... ਕਈ ਘਰ ਘੁਰ ਲਏ ਹੋਏ ਆ... ਉਹਦੀ ਮਾਂ ਦਾ ਫੀਨਲ ਸੀ ਪਹਿਲਾਂ"।

ਨਵਾਂ ਆਇਆ ਜਣਾਂ ਠੰਡ 'ਚ ਬੱਲ ਖੋਲਣ ਦੀ ਥਾਂ ਸਿਰ ਇਸ ਅੰਦਾਜ 'ਚ ਹਿਲਾਂਉਦਾ ਜਿਵੇਂ ਕਹਿ ਰਿਹਾ ਹੋਵੇ- "ਆਹੋ ਮੈਂ ਵੀ ਸੋਚਾਂ ਪਈ ਇਹ ਜਸਵੰਤੂ ਦੇ ਤਾਂ ਪਿੰਡ ਦਾ ਵੀ ਕੋਈ ਢੁੱਕਣਾ ਨਈ ਮੰਗਦਾ ਇੰਨੇ ਲੋਕ ਕਿਥੋਂ ਆ ਗੇ"।

ਇਸ ਸਮੇ ਦੌਰਾਨ ਭਾਈ ਜੀ ਹੋਰੀਂ ਅੰਦਰ ਉਸ ਸਾਫ ਸੁਥਰੇ ਕਮਰੇ ਵਿਚ ਬੈਠੇ ਖੁਸ਼ਹਾਲ ਸਿੰਘ ਦੇ ਇਕ ਰਿਸ਼ਤੇਦਾਰ ਨਾਲ ਮਾਰਚਰੀ ਦੇ ਨੁਕਸਾਂ ਬਾਰੇ ਹੀ ਗੱਲਾਂ ਕਰ ਰਹੇ ਸਨ। ਜੋਰਜ ਨੇ ਆ ਕੇ ਉਹਨਾਂ ਨੂੰ ਅਰਦਾਸ ਕਰਨ ਲਈ ਚਲਣ ਲਈ ਕਿਹਾ।

ਸੰਗਤ ਦੀ ਇੰਨੀ ਜਿਆਦਾ ਹਾਜਰੀ ਦੇਖ ਕੇ ਭਾਈ ਜੀ ਦੇ ਮੰਨ ਵਿਚ ਖੁਸ਼ੀ ਦੀ ਲਹਿਰ ਜਿਹੀ ਦੌੜੀ। ਉਹਨਾਂ ਨੇ ਮਹਿਸੂਸ ਕੀਤਾ ਕਿ ਉਹ ਕਿਸੇ 'ਵੱਡੇ' ਕੰਮ ਲਈ ਇਥੇ ਆਏ ਹਨ। ਉਹ ਸਹਿਜ ਸਹਿਜ ਤੁਰਦੇ ਜਾ ਕੇ ਮਾਈਕ ਦੇ ਸਾਹਮਣੇ ਖੜ ਗਏ। ਉਹਨਾਂ ਦੇ ਸੱਜੇ ਹੱਥ, ਥੋੜਾ ਹਟਕੇ ਇਕ ਮੇਜ਼ ਉਪਰ ਇਕ ਬਹੁਤ ਹੀ ਸੁਹਣੇ ਬਕਸੇ ਵਿਚ ਮਾਤਾ ਨਰੰਜਣ ਕੌਰ ਦੀ ਦੇਹ ਟਿਕਾਈ ਗਈ ਸੀ। ਬਕਸੇ ਦੇ ਅੰਦਰ ਚਿੱਟਾ ਮਖਮਲੀ ਕਪੜਾ ਲੱਗਾ ਹੋਇਆ ਸੀ ਜਿਸ ਕਰਕੇ ਉਹ ਬਹੁਤ ਗੁਦਗੁਦਾ ਤੇ ਅਰਾਮਦੇਹ ਜਾਪ ਰਿਹਾ ਸੀ। ਮਾਤਾ ਜੀ ਦੇ ਹੱਥਾਂ ਦੇ ਕੋਲ ਲਾਲ ਗੁਲਾਬ ਦੇ ਫੁੱਲਾਂ ਦਾ ਗੁਲਦਸਤਾ ਰੱਖਿਆ ਹੋਇਆ ਸੀ। ਉਹਦੇ ਚਿੱਟੇ ਰੰਗ ਦਾ ਸੂਟ ਪਾਇਆ ਹੋਇਆ ਸੀ ਅਤੇ ਸਿਰ 'ਤੇ ਸੁਆਰ ਕੇ ਚੁੰਨੀ ਦਿਤੀ ਹੋਈ ਸੀ।

ਮੌਕੇ ਦੀ ਮਹਾਨਤਾ ਨੂੰ ਸਮਝਦਿਆਂ ਭਾਈ ਜੀ ਹੋਰੀਂ ਸਰਦਾਰ ਖੁਸ਼ਹਾਲ ਸਿੰਘ ਦੀ ਮਾਤਾ ਜੀ ਦੇ ਜੀਵਨ ਬਾਰੇ ਵਿਸਥਾਰ ਵਿਚ ਸਰੋਤਿਆਂ ਨੂੰ ਦੱਸਣ ਲੱਗੇ। ਲੈਕਚਰ ਕਰਦੇ ਉਹ ਕਦੀ ਕਦੀ ਕੋਟ ਦੀ ਜੇਬ੍ਹ ਚੋਂ ਲਿਬੜਿਆ ਹੋਇਆ ਕਲੀਨਿਕਸ ਕੱਢ ਕੇ ਮਾਈਕ ਦੇ ਸਾਹਮਣੇ ਹੀ ਜੋਰ ਨਾਲ ਨੱਕ ਸੁਣਕ ਲੈਂਦੇ। ਉਹਨਾਂ ਦੇ ਠੰਡ ਨਾਲ ਚੋਂਦੇ ਨੱਕ ਦੇ ਪਾਣੀ ਨੂੰ ਸਾਹਮਣੇ ਬੈਠੇ ਕਈ ਜਜ਼ਬਾਤੀ ਮਨ ਹੰਝੂ ਹੀ ਸਮਝ ਰਹੇ ਸਨ ਅਤੇ ਭਾਈ ਜੀ ਦੀਆਂ ਗੱਲਾਂ ਦੇ ਅਸਰ ਵਜੋਂ ਉਹਨਾਂ ਦੀਆਂ ਅੱਖਾਂ ਵਿਚ ਵੀ ਨਮੀ ਦੀ ਝਲਕ ਆ ਰਹੀ ਸੀ।

ਭਾਈ ਜੀ ਮਾਤਾ ਜੀ ਦੇ ਜੀਵਨ ਬਾਰੇ ਚਾਨਣਾ ਪਾ ਰਹੇ ਸਨ: "ਮਾਤਾ ਨਰੰਜਣ ਕੌਰ ਜੀ ਇਕ ਬਹੁਤ ਹੀ ਮਹਾਨ ਆਤਮਾ ਸਨ। ਉਹਨਾਂ ਨੇ ਸਾਨੂੰ ਸਰਦਾਰ ਖੁਸ਼ਹਾਲ ਸਿੰਘ ਵਰਗਾ ਹੀਰਾ ਦਿੱਤਾ। ਸਰਦਾਰ ਖੁਸ਼ਹਾਲ ਸਿੰਘ ਨੇ ਸਾਡੀ ਕੌਮ ਦਾ ਬਹੁਤ ਸਿਰ ਉੱਚਾ ਚੁੱਕਿਆ ਹੈ। ਜਿਵੇਂ ਤੁਸੀ ਸਾਰੇ ਜਾਣਦੇ ਹੋ ਇਹ ਵੀ ਹੋਰ ਬਹੁਤ ਸਾਰੇ ਲੋਕਾਂ ਵਾਂਗ ਵਿਜ਼ਿਟਰ ਹੀ ਆਏ ਸਨ। ਇਹਨਾਂ ਨੇ ਆਪਣੀ ਸਿਆਣਪ, ਮਿਹਨਤ, ਲਗਨ ਤੇ ਮਿੱਠੀ ਬੋਲ ਚਾਲ ਨਾਲ ਕਈ ਘਰ, ਕਈ ਨਿੱਕੇ ਮੋਟੇ ਅਪਾਰਟਮੈਂਟ ਕਿੰਨੀ ਹੀ ਹੋਰ ਪ੍ਰਾਪਰਟੀ ਖ੍ਰੀਦੀ ਤੇ ਇਸ ਤਰਾਂ ਕਮਿਉਨਿਟੀ ਦੇ ਨਾਂ ਨੂੰ ਉੱਚਾ ਚੁੱਕਿਆ। ਹਰ ਲੋੜਵੰਦ ਦੀ ਇਹਨਾਂ ਨੇ ਹਮੇਸ਼ਾਂ ਮੱਦਦ ਕੀਤੀ। ਮੈਨੂੰ ਇਹ ਦੱਸਣ 'ਚ ਖੁਸ਼ੀ ਹੋ ਰਹੀ ਹੈ ਕਿ ਜਦੋਂ ਮੈਂ ਖੁੱਦ ਕੈਨੇਡਾ ਅਇਆ ਸੀ ਤਾਂ ਸਰਦਾਰ ਖੁਸ਼ਹਾਲ ਸਿੰਘ ਹੋਰਾਂ ਨੇ ਹੀ ਮੇਰੀ ਫਰੀ ਹੋਣ ਵਿਚ ਮੱਦਦ ਕੀਤੀ ਸੀ"। ਉਹਨਾਂ ਆਪਣੀ ਗੱਲ ਨੂੰ ਦੁਹਰਾਉਂਦਿਆਂ ਫਿਰ ਆਖਿਆ, "ਸਰਦਾਰ ਖੁਸ਼ਹਾਲ ਸਿੰਘ ਸਾਰੀ ਕੌਮ ਦਾ ਇਕ ਹੀਰਾ ਹੈ ਸਾਨੂੰ ਸਾਰਿਆਂ ਨੂੰ ਇਸ ਗੱਲ ਦਾ ਮਾਣ ਹੈ।"

ਮੂਹਰਲੀ ਕਤਾਰ ਵਿਚ ਬੈਠੇ ਖੁਸ਼ਹਾਲ ਸਿੰਘ ਦੇ ਚੇਹਰੇ ਤੇ ਮੁਸਕਾਨ ਫੈਲ ਗਈ। ਸ਼ਾਇਦ ਉਹਨੂੰ ਇਕ ਪੱਲ ਲਈ ਇਹ ਭੁੱਲ ਗਿਆ ਕਿ ਉਹ ਕਿਥੇ ਬੈਠਾ ਸੀ।

ਲੈਕਚਰ ਖਤਮ ਕਰਨ ਤੋਂ ਬਾਅਦ ਭਾਈ ਜੀ ਨੇ ਸੰਗਤ ਉਪਰ ਆਪਣੇ ਬੋਲਾਂ ਦਾ ਪ੍ਰਭਾਵ ਜਾਨਣ ਲਈ ਨਿਗ੍ਹਾ ਦੁੜਾਈ। ਇਕ ਪਲ ਲਈ ਸਾਹਮਣੇ ਕੁਰਸੀਆਂ 'ਚ ਚਿਣੇ ਲੋਕ ਉਹਨਾਂ ਨੂੰ ਬੇਜਾਨ ਤਸਵੀਰ ਵਾਂਗ ਲੱਗੇ। ਤੇ ਖਬਰੇ ਉਹਨਾਂ ਨੂੰ ਜਗਾਉਣ ਦੇ ਇਰਾਦੇ ਨਾਲ ਉਹਨੇ ਜ਼ੋਰ ਨਾਲ ਜੈਕਾਰਾ ਬੁਲਾਇਆ।

ਅਖੀਰ ਵਿਚ ਸੰਗਤਾਂ ਨੂੰ ਮਾਤਾ ਜੀ ਦੇ ਨਮਿੱਤ ਰੱਖੇ ਜਾਣ ਵਾਲੇ ਅਖੰਡਪਾਠ ਦਾ ਪ੍ਰੋਗਰਾਮ ਦੱਸਿਆ। ਮਾਈਕ ਤੋਂ ਪਾਸੇ ਹੱਟਣ ਲੱਗਿਆਂ ਉਹਨਾਂ ਸਿਰ ਦੇ ਇਸ਼ਾਰੇ ਨਾਲ ਕਿਸੇ ਹੋਰ ਨੂੰ ਉਠਣ ਲਈ ਕਿਹਾ।

ਭਾਈ ਜੀ ਦੇ ਇਸ਼ਾਰੇ 'ਤੇ ਆਦਮੀਆਂ ਵੱਲ ਦੇ ਪਾਸਿਉਂ ਪਹਿਲੀ ਕਤਾਰ ਚੋਂ ਇਕ ਸੱਜਣ ਆਪਣੀ ਟਾਈ ਨੂੰ ਠੀਕ ਕਰਦਾ ਉਠਿਆ ਤੇ ਹੌਲੀ ਹੌਲੀ ਮਾਈਕ ਵੱਲ ਵਧਿਆ। ਉਸ ਸੱਜਣ ਨੇ ਗੁਰਬਾਣੀ 'ਚੋਂ ਉਹੀ ਤੁਕਾਂ ਦੁਹਰਾਈਆਂ ਜਿਹੜੀਆਂ ਕੁਝ ਦੇਰ ਪਹਿਲਾਂ ਭਾਈ ਜੀ ਹੋਰੀਂ ਬੋਲ ਕੇ ਗਏ ਸਨ। ਫੇਰ ਉਹਨੇ ਆਪਣੀ ਤੇ ਆਪਣੇ ਪਰਵਾਰ ਦੀ ਸਰਦਾਰ ਖੁਸ਼ਹਾਲ ਸਿੰਘ ਦੇ ਪਰਵਾਰ ਨਾਲ ਚਲੀ ਆਉਂਦੀ ਲੰਬੀ ਨੇੜਤਾ ਬਾਰੇ ਕਾਫੀ ਵਿਸਥਾਰ ਵਿਚ ਦੱਸਿਆ। ਇਸ ਸਮੇ ਦੌਰਾਨ ਭਾਈ ਜੀ ਨੇ ਕਈ ਵਾਰੀ ਆਪਣੀ ਘੜੀ ਦੇਖੀ।

ਉਹਨਾਂ ਨੂੰ ਉਸ ਸ਼ਖਸ ਦੀਆਂ ਗੱਲਾਂ ਬੜੀਆਂ ਫਜ਼ੂਲ ਜਿਹੀਆਂ ਲੱਗੀਆਂ। ਉਹਦੀਆਂ ਗੱਲਾਂ ਦੇ ਮੁਕਾਬਲੇ ਭਾਈ ਜੀ ਨੂੰ ਆਪਣਾ ਕੀਤਾ ਲੈਕਚਰ ਕਿਤੇ ਵਧੀਆ ਲੱਗਾ। ਇਹ ਮੁਕਾਬਲਾ ਕਰਨ ਨਾਲ ਉਹਨਾਂ ਦੇ ਮਨ ਵਿਚ ਇਕ ਅਜੀਬ ਤਸੱਲੀ ਜਿਹੀ ਆਈ। ਉਹਨਾਂ ਨੂੰ ਆਪਣੇ ਕੰਮ ਨਾਲ ਇਕ ਪਿਆਰ ਜਿਹਾ ਮਹਿਸੂਸ ਹੋਇਆ ਜਿਹੜਾ ਕਦੀ ਉਹ ਬਹੁਤ ਦੇਰ ਪਹਿਲਾਂ ਮਹਿਸੂਸ ਕਰਿਆ ਕਰਦੇ ਸਨ।

ਫੇਰ ਉਹਨਾਂ ਨੇ ਆਪਣਾ ਮੁਕਾਬਲਾ ਆਪਣੇ ਇਕ ਹੋਰ ਜਾਣ ਪਛਾਣ ਵਾਲੇ ਬੰਦੇ ਭਾਈ ਲਾਭ ਸਿੰਘ ਨਾਲ ਕਰਨਾ ਸ਼ੁਰੂ ਕਰ ਦਿੱਤਾ। ਉਹਦੇ ਮੁਕਾਬਲੇ ਭਾਈ ਜੀ ਨੇ ਆਪਣੇ ਆਪ ਨੂੰ ਇਕ ਬਹੁਤ ਹੀ ਉਤਮ ਮਨੁੱਖ ਮਹਿਸੂਸ ਕੀਤਾ। ਅਤੇ ਨਾਲ ਹੀ ਲਾਭ ਸਿੰਘ ਬਾਰੇ ਉਹਨਾਂ ਦਾ ਮਨ ਨਫਰਤ ਨਾਲ ਭਰ ਗਿਆ। ਉਂਝ ਪਹਿਲਾਂ ਉਹ ਭਾਈ ਲਾਭ ਸਿੰਘ ਹੋਰਾਂ ਨੂੰ ਬੜਾ ਪਸੰਦ ਕਰਦੇ ਸਨ। ਲਾਭ ਸਿੰਘ ਬੜ੍ਹਾ ਖਾਣਪੀਣ ਵਾਲਾ ਅਤੇ ਦਰਿਆ ਦਿਲ ਬੰਦ ਸੀ। ਭਾਈ ਜੀ ਲਾਭ ਸਿੰਘ ਨਾਲ ਥੋਹੜਾ ਸ਼ੁਗਲਾ ਵੀ ਕਰ ਲੈਂਦੇ ਸਨ ਤੇ ਕਦੇ ਕਦੇ ਉਹਦੇ ਨਾਲ ਇਕ ਦੋ ਪੈਗ ਵੀ ਪੀ ਲੈਂਦੇ ਸਨ। ਪਰ ਇਸ ਗੱਲ ਦਾ ਹੋਰ ਕਿਸੇ ਨੂੰ ਨਹੀਂ ਸੀ ਪਤਾ ਹੁੰਦਾ।

ਪਰ ਲਾਭ ਸਿੰਘ ਦੀ ਜਿਹੜੀ ਗੱਲ ਭਾਈ ਜੀ ਨੂੰ ਚੰਗੀ ਨਹੀਂ ਸੀ ਲਗਦੀ ਉਹ ਸੀ ਉਹਨਾਂ ਦਾ ਅੜਬ ਸੁਭਾਅ। ਉਹ ਕਈ ਵਾਰੀ ਕਮੇਟੀ ਵਾਲਿਆਂ ਨਾਲ ਖਹਿਬੜ ਵੀ ਪੈਂਦਾ। ਪਰ ਖਾਣ ਪੀਣ ਵਾਲਾ ਬੰਦਾ ਹੋਣ ਕਰਕੇ ਕਮੇਟੀ ਦੇ ਕੁਝ ਮੈਂਬਰਾਂ ਨਾਲ ਬਣਦੀ ਵੀ ਵਾਹਵਾ ਸੀ। ਉਹਨਾਂ ਮੈਂਬਰਾਂ ਦੇ ਸਿਰ 'ਤੇ ਕਾਫੀ ਦੇਰ ਉਹਨਾਂ ਦੀ ਗੁਰਦਵਾਰੇ ਇਸ ਤਰਾਂ ਹੀ ਚਲਦੀ ਰਹੀ। ਪਰ ਜਦ ਨਵੀਂ ਕਮੇਟੀ ਚੁਣ ਹੋਈ ਉਹਨੀ ਪਹਿਲਾ ਕੰਮ ਭਾਈ ਲਾਭ ਸਿੰਘ ਨੂੰ ਗੁਰਦਵਾਰਿਉਂ ਕੱਢਣ ਦਾ ਕੀਤਾ।

ਇਸ ਤਰਾਂ ਕੱਢੇ ਜਾਣ ਤੋਂ ਛੇਤੀ ਬਾਅਦ ਜਦ ਉਹ ਇਕ ਵਾਰ ਭਾਈ ਜੀ ਦੇ ਘਰ ਆਏ ਤਾਂ ਬੜੇ ਉਦਾਸ ਅਤੇ ਨਿਰਾਸ਼ ਸਨ। ਭਾਈ ਜੀ ਨੂੰ ਉਹਨਾਂ ਨਾਲ ਬੜੀ ਹਮਦਰਦੀ ਮਹਿਸੂਸ ਹੋਈ। ਪਰ ਫੇਰ ਤਾਂ ਗੱਲ ਇਸ ਤਰਾਂ ਹੋਈ ਜਿਦਾਂ ਕਹਿੰਦੇ ਹੁੰਦੇ ਆ 'ਕੁੱਬੇ ਦੇ ਲੱਤ ਮਾਰੀ ਕੁੱਬੇ ਦੇ ਕੰਮ ਆਈ'। ਲਾਭ ਸਿੰਘ ਨੇ ਲੋਕਾਂ ਦੇ ਘਰੀਂ ਕੀਰਤਨ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ। ਹਰ ਕੀਰਤਨ ਵੇਲੇ ਉਹਨਾਂ ਦੀ ਸਿਖਿਆ ਵੀ ਇਹੋ ਹੁੰਦੀ ਕਿ ਕੀਰਤਨ ਕਰਾਉਣਾ ਕਿਉਂ ਜਰੂਰੀ ਹੈ। ਭਾਈ ਜੀ ਨੇ ਉਹਦੀਆਂ ਇਹਨਾਂ ਗੱਲਾਂ ਨੂੰ ਪਹਿਲਾਂ ਪਹਿਲਾਂ ਮਖੌਲ ਹੀ ਸਮਝਿਆ। ਉਹਨਾਂ ਦਾ ਖਿਆਲ ਸੀ ਕਿ ਲਾਭ ਸਿੰਘ ਵਰਗਾ ਅੜਬ ਜਿਹਾ ਬੰਦਾ ਵਾਹਲੇ ਲੋਕਾਂ ਨੂੰ ਮਗਰ ਨਹੀਂ ਲਾ ਸਕਦਾ। ਪਰ ਲਾਭ ਸਿੰਘ ਦੀ ਵਾਰ ਵਾਰ ਦਿਤੀ ਸਿੱਖਿਆ ਦਾ ਕੁਝ ਲੋਕਾਂ 'ਤੇ ਐਸਾ ਅਸਰ ਹੋਇਆ ਕਿ ਹੁਣ ਹਰ ਵੀਕ

ਇੰਡ 'ਤੇ ਤਾਂ ਉਹ ਕਿਸੇ ਨਾ ਕਿਸੇ ਦੇ ਘਰ ਕੀਰਤਨ ਕਰਦੇ ਹੀ ਕਈ ਵਾਰੀ ਤਾਂ ਵੀਕ ਦੇ ਵਿਚਾਲੇ ਵੀ ਚਲੇ ਜਾਂਦੇ। ਭਾਈ ਲਾਭ ਸਿੰਘ ਦੇ ਦੋ ਤਿੰਨ ਪੱਕੇ ਸ਼ਰਧਾਲੂ ਬਣ ਗਏ ਜਿਹੜੇ ਉਹਨਾਂ ਨੂੰ ਹਰ ਥਾਂ ਕਾਰਾਂ 'ਚ ਘੁਮਾਈ ਫਿਰਦੇ। ਸੱਭ ਤੋਂ ਵੱਧ ਹੈਰਾਨੀ ਤਾਂ ਭਾਈ ਜੀ ਨੂੰ ਇਹ ਜਾਣ ਕੇ ਹੁੰਦੀ ਕਿ ਉਹਦੀ ਤਾਂ ਮਾਨਤਾ ਹੀ ਬਹੁਤ ਹੋਣ ਲੱਗ ਪਈ ਸੀ। ਭਾਈ ਜੀ ਨੂੰ ਇਹ ਗੱਲ ਸਮਝ ਈ ਨਹੀਂ ਸੀ ਆ ਰਹੀ ਕਿ ਲਾਭ ਸਿੰਘ ਵਰਗੇ ਬੰਦੇ ਦੀਆਂ ਲੱਤਾਂ ਘੁੱਟਣ ਲਈ ਔਰਤਾਂ ਲਾਈਨ ਬਣਾ ਕੇ ਬੈਠੀਆਂ ਹੋਣ। ਕਈ ਵਾਰੀ ਭਾਈ ਜੀ ਖੁੱਦ ਨੂੰ ਉਹਦੀ ਥਾਂ ਬੈਠਾ ਖਿਆਲਦੇ ਅਤੇ ਖਿਆਲ ਨਾਲ ਹੀ ਉਹਨਾਂ ਦੇ ਸਰੀਰ 'ਚੋਂ ਥਕਾਵਟ ਦੂਰ ਹੋ ਜਾਂਦੀ। ਪਰ ਅਜਿਹੇ ਖਿਆਲ ਤੋਂ ਬਾਅਦ ਭਾਈ ਜੀ ਹੋਰੀਂ ਖੁੱਦ ਨੂੰ ਬੜਾ ਕੋਸਦੇ ਅਤੇ ਜੋ ਲਾਭ ਸਿੰਘ ਕਰ ਰਿਹਾ ਸੀ ਉਸਨੂੰ ਬਹੁਤ ਹੀ ਘਟੀਆ ਹਰਕਤ ਸਮਝਦੇ। ਅਤੇ ਇਸ ਖਿਆਲ ਨਾਲ ਆਪਣੀ ਤਸੱਲੀ ਕਰ ਲੈਂਦੇ ਕਿ - ਅਕਸਰ ਨੂੰ ਪ੍ਰਮਾਤਮਾ ਨੂੰ ਤਾਂ ਹਰ ਕਿਸੇ ਨੇ ਜਾ ਕੇ ਹਿਸਾਬ ਦੇਣਾ ਹੈ ਕਿ ਨਹੀਂ?

ਭਾਈ ਜੀ ਦਾ ਧਿਆਨ ਜਦ ਮੁੜ ਲੈਕਚਰ ਕਰ ਰਹੇ ਸੱਜਣ ਵੱਲ ਗਿਆ ਤਾਂ ਉਹ ਆਪਣੀ ਆਵਾਜ ਵਿਚ ਬਹੁਤ ਹੀ ਸੋਗ ਭਰ ਕੇ ਕਹਿ ਰਹੇ ਸਨ, "ਅੰਤ 'ਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਅਸੀਂ ਉਸ ਮਹਾਨ ਮਾਂ ਨੂੰ ਆਖਰੀ ਵਾਰ ਸਿਰ ਝੁਕਾਉਣ ਆਏ ਹਾਂ ਜਿਸ ਨੇ ਸਾਡੀ ਕਮਿਉਨਿਟੀ ਨੂੰ ਇਹ ਹੀਰਾ ਬਖਸ਼ਿਆ ਹੈ। ਹਰ ਕੋਈ ਮਾਂ ਇਹੋ ਜਿਹੇ ਹੀਰੇ ਪੈਦਾ ਨਹੀਂ ਕਰ ਸਕਦੀ।"

ਲੈਕਚਰ ਖਤਮ ਹੋਣ ਬਾਅਦ ਭਾਈ ਜੀ ਹੋਰੀਂ ਫੇਰ ਮਾਤਾ ਜੀ ਦੇ ਬਕਸੇ ਕੋਲ ਆ ਖੜੇ ਹੋਏ। ਉਹਨਾਂ ਨੇ ਗਲ 'ਚ ਪਾਏ ਸਾਫੇ ਨੂੰ ਹੱਥਾਂ 'ਚ ਘੁੱਟ ਕੇ ਫੜਿਆ। ਭਾਈ ਜੀ ਵੱਲ ਦੇਖ ਕੇ ਸੰਗਤ ਵੀ ਖੜ ਗਈ। ਖੜਨ ਲੱਗੇ ਲੋਕਾਂ ਨੇ ਭਾਈ ਜੀ ਦੇ ਭਾਰੇ ਅਤੇ ਕਈ ਥਾਂਵਾਂ ਤੋਂ ਬੇਲੋੜੇ ਵਧੇ ਹੋਏ ਸਰੀਰ ਵੱਲ ਦੇਖਿਆ ਤੇ ਸਾਰਿਆਂ ਨੇ ਇਕੱਠਿਆ ਹੀ ਨੀਵੀਂ ਪਾ ਲਈ। ਭਾਈ ਜੀ ਅਰਦਾਸ ਕਰਨ ਲੱਗੇ। ਬਕਸੇ ਦੇ ਕੋਲ ਦੋਹੀਂ ਪਾਸੀਂ ਤੇ ਦਰਵਾਜੇ ਕੋਲ ਮਾਰਚਰੀ ਦੇ ਗੋਰੇ ਕਰਿੰਦੇ ਖੜੇ ਸਨ। ਉਹ ਰਤਾ ਵੀ ਹਿਲਦੇ ਜੁਲਦੇ ਨਹੀਂ ਸਨ ਤੇ ਨਾ ਹੀ ਉਹਨਾਂ ਦੇ ਚਿਹਰਿਆਂ ਤੇ ਕੋਈ ਪ੍ਰਭਾਵ ਪੜ੍ਹਿਆ ਜਾ ਸਕਦਾ ਸੀ। ਸਰਸਰੀ ਨਜਰੇ ਉਹ ਅਜਾਇਬ ਘਰ 'ਚ ਪਏ ਮੋਮ ਦੇ ਬੰਦੇ ਜਾਪਦੇ ਸਨ।

ਅਰਦਾਸ ਖਤਮ ਹੋਈ। ਭਾਈ ਜੀ ਨੇਂ ਫਿਰ ਜੋਰ ਨਾਲ ਨੱਕ ਸੁਣਕਿਆ। ਉਹਨਾਂ ਨੇ ਸਿਰ ਦੇ ਇਸ਼ਾਰੇ ਨਾਲ ਗੋਰੇ ਕਾਮਿਆਂ ਨੂੰ ਅਗਲੀ ਕਾਰਵਾਈ ਦਾ ਸੰਦੇਸ਼ ਦਿੱਤਾ ਅਤੇ ਆਪ ਥੋੜਾ ਇਕ ਪਾਸੇ ਹੋ ਕੇ ਇਹ ਸਾਰੀ ਕਾਰਵਾਈ ਦੇਖਣ ਲੱਗੇ। ਹਾਲ ਦੇ ਸੱਜੇ ਪਾਸੇ ਬੈਠੀਆਂ ਔਰਤਾਂ ਦੀ ਪਹਿਲੀ ਕਤਾਰ ਵਿਚੋਂ ਕੁਝ ਔਰਤਾਂ ਨੇ ਇਕ ਦੋ ਆਖਰੀ ਬਣਦੀਆਂ ਚੀਕਾਂ ਮਾਰੀਆਂ ਪਰ ਬੰਦਿਆਂ ਦੇ ਇਕ ਦੋ ਵਾਰ ਕਹਿਣ ਤੇ ਰੋਣ ਦੀ ਸੁਰ ਥੁਸ ਥੁਸ ਤੇ ਲਿਆ ਟਿਕਾਈ। ਗੋਰੇ ਕਰਿੰਦੇ ਆਪਣੀ ਥਾਂ ਤੋਂ ਰੋਬਾਟ ਵਾਂਗ ਪਾਸਾ ਘੁਮਾ ਕੇ ਹਿੱਲੇ - ਇਕ ਆਦਮੀਆਂ ਵੱਲ ਦੇ ਪਾਸੇ ਪਿੱਠ ਕਰ ਕੇ ਖੜ ਗਿਆ ਤੇ ਦੂਜਾ ਹਾਲ ਦੇ ਪਿੱਛੇ ਜਿਥੇ ਕੁਰਸੀਆਂ ਖਤਮ ਹੁੰਦੀਆਂ ਹਨ, ਉਥੇ ਜਾ ਕੇ ਟਰੈਫਿਕ ਵਾਲੇ ਸਿਪਾਹੀ ਦੀ ਤਰਾਂ ਪੈਰ ਅੜਾ ਕੇ ਖੜ ਗਿਆ। ਤੀਜੇ ਨੇ ਔਰਤਾਂ ਵੱਲ ਦੇ ਪਾਸੇ ਦੀ ਪਹਿਲੀ ਕਤਾਰ ਵੱਲ ਮੂੰਹ ਕਰਕੇ ਹੱਥ ਨਾਲ ਔਰਤਾਂ ਨੂੰ ਉਠਣ ਦਾ ਇਸ਼ਾਰਾ ਕੀਤਾ। ਔਰਤਾਂ ਆਪਣੇ ਕੋਟ, ਚੁੰਨੀਆਂ ਤੇ ਅੱਖਾਂ ਤੇ ਨੱਕ ਦਾ ਪਾਣੀ ਪੂੰਝਣ ਵਾਲੇ ਕਲੀਨੈਕਸ ਸੰਭਾਲਦੀਆਂ ਉਠੀਆਂ ਤੇ ਇਕ ਵਿੰਗ ਤੜਿੰਗੀ ਕਤਾਰ ਬਣਾਉਂਦੀਆਂ ਮਾਤਾ ਨਰੰਜਣ ਕੌਰ ਦੇ ਆਖਰੀ ਦਰਸ਼ਨ ਕਰਦੀਆਂ ਹਾਲ ਦੇ ਪਿਛਲੇ ਦਰਵਾਜੇ ਰਾਂਹੀ ਬਾਹਰ ਨੂੰ ਜਾਣ ਲੱਗੀਆਂ।

ਭਾਈ ਜੀ ਇਹ ਸੱਭ ਕੁਝ ਦੇਖਦੇ ਆਪਣੇ ਮਨ ਨੂੰ ਸ਼ਾਂਤ ਰੱਖਣ ਦੀ ਕੋਸ਼ਿਸ਼ ਕਰ ਰਹੇ ਸਨ। ਗੁਰਦਵਾਰੇ ਛੇਤੀ ਪਹੁੰਚਣ ਦਾ ਖਿਆਲ ਉਹਨਾਂ ਨੂੰ ਉਪਰਾਮ ਕਰ ਰਿਹਾ ਸੀ। ਭਾਈ ਜੀ ਨੂੰ ਲੱਗਾ ਕਿ ਮਾਤਾ ਦੇ ਦਰਸ਼ਨ ਕਰਨ ਆਏ ਲੋਕਾਂ ਦੀ ਕਤਾਰ ਖਤਮ ਹੀ ਨਹੀਂ ਸੀ ਹੋਣ 'ਚ ਆ ਰਹੀ। ਭਾਈ ਜੀ ਨੂੰ ਇਸ ਗੱਲ ਦਾ ਪਤਾ ਸੀ ਕਿ ਕੁਝ ਨਜਦੀਕੀ ਰਿਸ਼ਤੇਦਾਰਾਂ ਤੇ ਦੋਸਤਾਂ ਤੋਂ ਬਿਨ੍ਹਾਂ ਬਾਕੀ ਸਾਰੇ ਅਸਲ 'ਚ ਮਾਤਾ ਜੀ ਦਾ ਮੂੰਹ ਦੇਖਣ ਨਹੀਂ ਸਗੋਂ ਸਰਦਾਰ ਖੁਸ਼ਹਾਲ ਸਿੰਘ ਨੂੰ "ਮੂੰਹ ਦਿਖਾਣ" ਆਏ ਸਨ। ਇਹ ਸੋਚ ਕੇ ਭਾਈ ਜੀ ਨੂੰ ਲੋਕਾਂ ਦੇ ਇਸ ਪਖੰਡ 'ਤੇ ਕਾਫੀ ਖਿਝ ਆਈ। ਪਰ ਫੇਰ ਉਹਨਾਂ ਨੇ ਆਪਣੇ ਮਨ ਨੂੰ ਸ਼ਾਂਤ ਕਰਨ ਲਈ ਰੱਬ ਦਾ ਨਾਂ ਲਿਆ। ਉਹ ਸਰਦਾਰ ਖੁਸ਼ਹਾਲ ਸਿੰਘ ਦੀ ਮਾਤਾ ਜੀ ਦੇ ਆਖਰੀ ਕਾਰਜ ਸਮੇ ਲੱਗ ਰਹੇ ਵਕਤ ਤੇ ਖਿਝਣਾ ਨਹੀਂ ਚਾਹੁੰਦੇ ਸਨ। ਉਹਨਾਂ ਨੂੰ ਲਗਦਾ ਸੀ ਕਿ ਜੇ ਉਹਨਾਂ ਦੇ ਮਨ ਵਿਚ ਇਹੋ ਜਿਹੇ ਖਿਆਲ ਆਏ ਤਾਂ ਉਹ ਇਕ ਤਰਾਂ ਸਰਦਾਰ ਖੁਸ਼ਹਾਲ ਸਿੰਘ ਹੋਰਾਂ ਨਾਲ ਬੇਇਨਸਾਫੀ ਕਰ ਰਹੇ ਹੋਣਗੇ। ਕਾਹਲੀ ਕਰਨ ਦੇ ਖਿਆਲ ਨੂੰ ਬੜੀ ਬੇਰਹਿਮੀ ਨਾਲ ਪਾਸੇ ਕਰਦੇ ਅਤੇ ਸਾਹਮਣੇ ਮਾਤਾ ਜੀ ਦਾ ਚੇਹਰਾ ਦੇਖ ਕੇ ਪਰਮਾਤਮਾ ਦਾ ਨਾਂ ਜਪਣ ਲੱਗਦੇ।

ਔਰਤਾਂ ਮਗਰੋਂ ਹਾਲ ਦੇ ਪਿੱਛੇ ਤੇ ਬਾਹਰ ਖੜੇ ਆਦਮੀ ਤੇ ਫੇਰ ਹਾਲ ਅੰਦਰ ਬੈਠੇ ਆਦਮੀ ਹੌਲੀ ਹੌਲੀ ਸਾਰੇ ਮਾਤਾ ਜੀ ਦੇ ਆਖਰੀ ਦਰਸ਼ਨ ਕਰਕੇ ਬਾਹਰ ਜਾ ਖੜੇ ਹੋਏ।

ਮਾਰਚਰੀ ਦੇ ਕਰਿੰਦਿਆਂ ਨੇ ਬਹੁਤ ਹੀ ਸਹਿਜ ਨਾਲ ਮਾਤਾ ਜੀ ਦੀ ਦੇਹ ਵਾਲਾ ਬਕਸਾ ਬੰਦ ਕੀਤਾ। ਬਕਸਾ ਜਿਸ ਮੇਜ ਉਪਰ ਰੱਖਿਆ ਗਿਆ ਸੀ ਉਸ ਨੂੰ ਚਾਰ ਪਹੀਏ ਲੱਗੇ ਹੋਏ ਸਨ। ਇਕ ਗੋਰਾ ਕਾਮਾ ਬਕਸੇ ਦੇ ਅੱਗੇ ਹੋ ਗਿਆ ਤੇ ਇਕ ਪਿੱਛੇ। ਸਰਦਾਰ ਖੁਸ਼ਹਾਲ ਸਿੰਘ ਤੇ ਉਹਦੇ ਰਿਸ਼ਤੇਦਾਰ ਬਕਸੇ ਦੇ ਦੋਹੀਂ ਪਾਸੀ ਇਕ ਇਕ ਹੱਥ ਬਕਸੇ ਦੇ ਪਾਸੀਂ ਲੱਗੇ ਡੰਡਿਆਂ ਨੂੰ ਪਾਕੇ ਹੌਲੀ ਹੌਲੀ ਨਾਲ ਤੁਰਨ ਲੱਗੇ। ਲੰਬੀ ਡੇਹੜੀ ਲੰਘ ਉਹ ਬਾਹਰ ਇਕ ਵੱਡੀ ਸਾਰੀ ਕਾਲੀ ਕਾਰ ਕੋਲ ਪਹੁੰਚੇ। ਕਾਰ ਦੇ ਡਰਾਈਵਰ ਨੇ ਕਾਰ ਦਾ ਪਿਛਲਾ ਦਰਵਾਜਾ ਪਹਿਲਾਂ ਹੀ ਖੋਲਿਆ ਹੋਇਆ ਸੀ। ਬਕਸੇ ਨਾਲ ਤੁਰ ਰਹੇ ਗੋਰੇ ਕਾਮਿਆਂ ਨੇ ਅੱਗੇ ਹੋ ਕੇ ਬਕਸੇ ਨੂੰ ਮੇਜ ਤੋਂ ਰਤਾ ਕੁ ਤਾਂਹ ਚੁੱਕ ਕਾਰ ਵਿਚ ਸਰਕਾ ਦਿੱਤਾ। ਕਾਰ ਦਾ ਦਰਵਾਜਾ ਬਹੁਤ ਹੀ ਸਹਿਜ ਨਾਲ ਬੰਦ ਕੀਤਾ ਗਿਆ। ਗੋਰੇ ਡਰਾਈਵਰ ਨੇ ਸਿਰ ਦੇ ਇਸ਼ਾਰੇ ਨਾਲ ਭਾਈ ਜੀ ਅਤੇ ਮਾਤਾ ਜੀ ਦੇ ਇਕ ਦੋ ਨਜਦੀਕੀਆਂ ਨੂੰ ਵੱਡੀ ਕਾਰ ਦੀਆਂ ਮੂਹਰਲੀਆਂ ਸੀਟਾਂ ਤੇ ਬੈਠਣ ਦਾ ਇਸ਼ਾਰਾ ਕੀਤਾ। ਕੁਝ ਹੋਰ ਨਜਦੀਕੀ ਰਿਸ਼ਤੇਦਾਰ ਇਕ ਹੋਰ ਵੱਡੀ ਕਾਲੀ ਕਾਰ ਵਿਚ ਬੈਠ ਗਏ। ਦੋਵੇਂ ਕਾਰਾਂ ਅੱਗੜ ਪਿੱਛੜ ਬੜੇ ਸਹਿਜ ਨਾਲ ਤੁਰੀਆਂ।

ਭਾਈ ਜੀ ਨੇ ਕਾਰ ਵਿਚੋਂ ਦੇਖਿਆ ਕਿ ਉਹਨਾਂ ਦੀਆਂ ਕਾਰਾਂ ਤੁਰਨ ਤੋਂ ਕੁਝ ਸੈਕਿੰਡ ਬਾਅਦ ਲੋਕਾਂ ਦੀ ਭੀੜ ਇੰਝ ਤੇਜ਼ੀ ਨਾਲ ਖਿੰਡਣੀ ਸ਼ੁਰੂ ਹੋਈ ਜਿਵੇਂ ਕਿਸੇ ਨਿਆਣੇ ਨੇ ਕੀੜੀਆਂ ਦੇ ਭੌਣ ਉਪਰ ਰੋੜਾ ਮਾਰ ਦਿੱਤਾ ਹੋਵੇ। ਕੁਝ, ਜਿਹਨਾਂ ਦੀਆਂ ਕਾਰਾਂ ਨੇੜੇ ਹੀ ਖੜੀਆਂ ਸਨ ਉਹ ਆਪਣੀਆਂ ਕਾਰਾਂ ਵਿਚ ਬੈਠ ਗਏ। ਤੇ ਜਿਹਨਾਂ ਦੀਆਂ ਕਾਰਾਂ ਦੂਰ ਸਨ ਜਾਂ ਜਿਹੜੇ ਬੱਸਾਂ ਵਿਚ ਆਏ ਸਨ ਉਹ ਪੈਦਲ ਹੀ ਸੜਕ ਦੇ ਦੂਜੇ ਪਾਸੇ ਕਬਰਸਤਾਨ ਦੇ ਦੱਖਣ ਵਿਚ ਬਣੀ ਇਕ ਇਮਾਰਤ ਵੱਲ ਚਲ ਪਏ। ਕਾਰਾਂ ਵਾਲਿਆਂ ਨੇ ਕਾਰਾਂ ਦੀਆਂ ਬੱਤੀਆਂ ਜਗਾ ਲਈਆਂ ਅਤੇ ਆਪਣੀਆਂ ਕਾਰਾਂ ਭਾਈ ਜੀ ਵਾਲੀ ਕਾਰ ਜਿਹਦੇ ਵਿਚ ਮਾਤਾ ਨਰੰਜਣ ਕੋਰ ਦੀ ਦੇਹ ਵੀ ਸੀ ਦੇ ਪਿੱਛੇ ਲਾ ਲਈਆਂ।

ਹੌਲੀ ਹੌਲੀ ਇਹ ਕਾਰਾਂ ਤੇ ਸੜਕ ਦੇ ਦੋਹੀਂ ਪਾਸੀ ਬਰਫ ਮਿੱਧਦੇ ਲੋਕ ਉਸ ਜਾਗੀਰਦਾਰਾਂ ਦੀ ਪੁਰਾਣੀ ਹਵੇਲੀ ਵਰਗੀ ਇਮਾਰਤ ਅੰਦਰ ਪਹੁੰਚ ਗਏ। ਉਥੇ ਜਾ ਕੇ ਮਾਤਾ ਨਰੰਜਣ ਕੋਰ ਦੇ ਬਕਸੇ ਨੂੰ ਫੇਰ

ਉਸੇ ਇਹਤਿਆਤ ਨਾਲ ਕਾਰ ਵਿਚੋਂ ਲਾਹ ਕੇ ਇਕ ਪਹਿਲਾਂ ਵਰਗੇ ਪਹੀਆਂ ਵਾਲੇ ਮੇਜ ਉਪਰ ਸਰਕਾ ਦਿੱਤਾ ਗਿਆ। ਗੋਰੇ ਡਰਾਈਵਰ ਜਿਹੜੇ ਦੋਹ ਵੱਡੀਆਂ ਵੱਡੀਆਂ ਕਾਰਾਂ ਨੂੰ ਚਲਾ ਕੇ ਲਿਆਏ ਸਨ ਸੱਭ ਕੁਝ ਬੜਾ ਸੰਜੀਦਗੀ ਨਾਲ ਤੇ ਸਹਿਜ ਸਹਿਜ ਕਰ ਰਹੇ ਸਨ। ਜੋਰਜ ਜੋ ਵੱਖਰੀ ਕਾਰ ਵਿਚ ਆਇਆ ਸੀ ਸੱਭ ਕੁਝ ਦੀ ਨਿਗਰਾਨੀ ਕਰ ਰਿਹਾ ਸੀ।

ਮਾਤਾ ਜੀ ਦੀ ਦੇਹ ਨੂੰ ਇਕ ਵੱਡੀ ਸਾਰੀ ਉਚੀ ਛੱਤ ਵਾਲੀ ਡੇਹੜੀ ਵਿਚ ਅਟਕਾਇਆ ਗਿਆ। ਭਾਈ ਜੀ ਨੇ ਫੇਰ ਗਲ 'ਚ ਪੱਲਾ ਪਾਇਆ, ਪੈਰਾਂ 'ਚੋਂ ਜੁੱਤੀ ਉਤਾਰੀ ਅਤੇ ਬੜੀ ਨਿਮਰਤਾ ਅਤੇ ਲਗਨ ਨਾਲ ਅਰਦਾਸ ਕੀਤੀ। ਅਰਦਾਸ ਦੇ ਖਾਤਮੇ ਬਾਅਦ ਕੁਝ ਔਰਤਾਂ ਨੇ ਫਿਰ ਰੋਣ ਦੀ ਆਵਾਜ ਨੂੰ ਕੁਝ ਉਚਾ ਹੋਣ ਦਿੱਤਾ ਪਰ ਛੇਤੀ ਹੀ ਦੂਜਿਆਂ ਦੇ ਕਹੇ 'ਤੇ 'ਕੰਟਰੋਲ' ਕਰ ਲਿਆ। ਗੋਰੇ ਕਾਮਿਆਂ ਨੇ ਬਕਸੇ ਨੂੰ ਰੋੜ੍ਹ ਕੇ ਇਕ ਹੋਰ ਕਮਰੇ ਦੇ ਦਰਮਿਆਨ ਬਣੀ ਵੱਡੀ ਸਾਰੀ ਭੱਠੀ ਕੋਲ ਲੈ ਆਂਦਾ। ਭਾਰਾ ਲੋਹੇ ਦਾ ਦਰਵਾਜਾ ਖੋਹਲ ਕੇ ਬਕਸੇ ਨੂੰ ਬਹੁਤ ਸਹਿਜ ਨਾਲ ਅੰਦਰ ਧੱਕ ਦਿੱਤਾ ਗਿਆ। ਦਰਵਾਜਾ ਬੰਦ ਕਰਨ ਤੋਂ ਬਾਅਦ ਜੋਰਜ ਨੇ ਸਰਦਾਰ ਖੁਸ਼ਹਾਲ ਸਿੰਘ ਨੂੰ ਆਪਣੇਂ ਮਗਰ ਆਉਣ ਦਾ ਇਸ਼ਾਰਾ ਕੀਤਾ।

ਬਾਹਰਲੇ ਕਿਮਰੇ ਵਿੱਚ ਖੜੇ ਭਾਈ ਜੀ ਵੀ ਬਾਕੀ ਲੋਕਾਂ ਵਾਂਗ ਭੱਠੀ ਵਾਲੇ ਕਮਰੇ ਵੱਲ ਵੇਖ ਰਹੇ ਸਨ। ਕੁਝ ਮਿੰਟਾਂ ਬਾਅਦ ਅੰਦਰੋਂ ਅੱਗ ਮੱਚਣ ਦੀ ਆਵਾਜ਼ ਸਾਰਿਆਂ ਨੂੰ ਸੁਣਾਈ ਦਿੱਤੀ। ਭੱਠੀ ਵਾਲੇ ਅੰਦਰੋਂ ਵਾਪਿਸ ਆਉਣ ਤੋਂ ਬਾਅਦ ਖੁਸ਼ਹਾਲ ਸਿੰਘ ਤੇ ਉਹਦੇ ਰਿਸ਼ਤੇਦਾਰ ਇਕ ਵਾਰ ਫਿਰ ਅਰਦਾਸ ਲਈ ਖੜੇ ਹੋ ਗਏ। ਭਾਈ ਜੀ ਨੇ ਬੜੀ ਸ਼ਰਧਾ ਨਾਲ ਟਿੱਕ ਕੇ ਅਰਦਾਸ ਕੀਤੀ

ਅਰਦਾਸ ਖਤਮ ਹੋਣ ਤੋਂ ਬਾਅਦ ਭਾਈ ਜੀ ਮਾਰਚਰੀ ਨੂੰ ਵਾਪਿਸ ਆਉਣ ਲਈ ਜੋਰਜ ਨਾਲ ਹੀ ਕਾਰ ਵਿਚ ਬੈਠ ਗਏ। ਜੋਰਜ ਨੇ ਭਾਈ ਜੀ ਕੋਲ ਖੁਸ਼ਹਾਲ ਸਿੰਘ ਦੀਆਂ ਕਾਫੀ ਸਿਫਤਾਂ ਕੀਤੀਆਂ। ਉਹਨੇ ਕਿਹਾ, "ਤੁਹਾਡੀ ਕਮਿਊਨਿਟੀ 'ਚ ਖੁਸ਼ਹਾਲ ਸਿੰਘ ਬਹੁਤ ਬੜ੍ਹਾ ਬੰਦਾ ਆ। ਕੀ ਤੁਸੀਂ ਨੋਟਿਸ ਕੀਤਾ ਕਿੰਨੇ ਲੋਕ ਆਏ ਹਨ ਉਹਨਾਂ ਦੀ ਮਾਂ ਦੀ ਆਖਰੀ 'ਸਰਵਿਸ' ਲਈ। ਖੁਸ਼ਹਾਲ ਸਿੰਘ ਬਹੁਤ ਵਧੀਆ ਬੰਦਾ ਹੈ"। ਭਾਈ ਜੀ ਨੇ ਉਹਦੀ ਗੱਲ ਨਾਲ ਪੂਰੀ ਸਹਿਮਤੀ ਦਿਖਾਈ। ਪਰ ਨਾਲ ਹੀ ਉਹਨੀ ਮਨ ਵਿਚ ਸੋਚਿਆ - "ਬੰਦਾ ਤਾਂ ਤੁਹਾਡੇ ਲਈ ਆਪੇ ਵਧੀਆ ਹੋਣਾਂ ਆ। ਉਹਦੀ ਖੁਸ਼ਾਮਦ ਕਰਕੇ ਸੱਭ ਤੋਂ ਮਹਿੰਗਾ ਬਕਸਾ ਵੇਚਿਆ ਹੋਣਾਂ। ਖਰਿਆ ਕਿੰਨੇ ਹਜ਼ਾਰ 'ਚ ਛਿੱਲ ਲਾਹੀ ਹੋਣੀ ਆ ਉਹਦੀ?"

ਮਾਰਚਰੀ ਤੋਂ ਵਾਪਿਸ ਆ ਕਾਰ 'ਚੋਂ ਉਤਰਨ ਲੱਗਿਆਂ ਭਾਈ ਜੀ ਨੇ ਜੋਰਜ ਨੂੰ ਭੇਦ ਭਰੇ ਲਹਿਜੇ ਨਾਲ ਹਦਾਇਤ ਦਿਤੀ ਕਿ ਇਸ ਦਾਗ ਦਾ ਕੰਮ ਜਰਾ ਜਲਦੀ ਮੁਕਾਇਆ ਜਾਏ। ਉਹ ਵੀ ਇਸ ਗੱਲ ਨਾਲ ਸਹਿਮਤ ਸੀ ਕਿਉਂਕਿ ਉਹ ਵੀ ਸੱਭ ਕੁਝ ਬਾਰਾਂ ਤੋਂ ਪਹਿਲਾਂ ਪਹਿਲਾਂ ਖਤਮ ਕਰਨਾ ਚਾਹੁੰਦਾ ਨਹੀਂ ਤਾਂ ਉਹਨੂੰ ਆਪਣੇ ਕਾਮਿਆਂ ਨੂੰ ਉਵਰਟਾਇਮ ਦੇਣਾਂ ਪੈਣਾਂ ਸੀ। ਭਾਈ ਜੀ ਕਾਹਲੀ ਨਾਲ ਹਾਲ ਅੰਦਰ ਪਹੁੰਚੇ। ਹੁਣ ਮਾਤਾ ਨਰੰਜਣ ਕੋਰ ਦੇ ਬਕਸੇ ਵਾਲੀ ਜਗ੍ਹਾ ਚਰਨ ਸਿੰਘ ਦਾ ਬਕਸਾ ਰੱਖ ਦਿੱਤਾ ਗਿਆ ਸੀ। ਹਾਲ ਦੇ ਅੰਦਰ ਆ ਕੇ ਭਾਈ ਜੀ ਨੇ ਸਰਸਰੀ ਨਜ਼ਰ ਨਾਲ ਬੈਠੇ ਲੋਕਾਂ ਨੂੰ ਦੇਖਿਆ ਜੋ ਉਸਦੀ ਹੀ ਉਡੀਕ ਕਰ ਰਹੇ ਸਨ। ਚਰਨ ਸਿੰਘ ਦੇ ਆਖਰੀ ਦਰਸ਼ਨਾਂ ਲਈ ਆਏ ਲੋਕ ਹਾਲ ਵਿਚਲੀਆਂ ਸੀਟਾਂ ਦੀਆਂ ਕੁਝ ਕਤਾਰਾਂ ਹੀ ਭਰ ਸਕੇ।

ਉਹਦੇ ਰਿਸ਼ਤੇਦਾਰਾਂ ਅਤੇ ਪੇਂਡੂਆਂ ਤੋਂ ਬਿਨ੍ਹਾਂ ਪੰਜ ਸੱਤ ਸਿਆਣੀ ਉਮਰ ਦੇ ਬਜ਼ੁਰਗ ਬੈਠੇ ਸਨ ਜਿਹੜੇ ਕਦੇ ਚਰਨ ਸਿੰਘ ਨਾਲ ਫਾਰਮਾਂ ਵਿੱਚ ਕੰਮ ਕਰਦੇ ਰਹੇ ਸਨ। ਉਂਝ ਇਹਨਾਂ ਨੇ ਕਿਸੇ ਹੋਰ ਦੇ ਦਾਗ ਲਈ ਵੀ ਅਟਕ ਹੀ ਜਾਣਾ ਸੀ। ਇਹ ਸਿਆਣੀ ਉਮਰ ਦੇ ਬੰਦੇ ਉਂਝ ਵੀ ਇਕ ਦਾਗ ਤੇ ਆਏ ਉਸ ਦਿਨ ਹੋਣ ਵਾਲੇ ਦੂਜਿਆਂ ਲਈ ਵੀ ਅਟਕ ਜਾਂਦੇ ਇਸ ਤਰਾਂ ਉਹਨਾਂ ਦੀ ਜ਼ਿੰਦਗੀ ਦੇ ਕੁਝ ਪੱਲ ਹੋਰ ਕਿਸੇ 'ਚੰਗੇ' ਕੰਮ ਲਈ ਵਰਤੇ ਜਾਂਦੇ। ਭਾਈ ਜੀ ਇਹਨਾਂ ਬੁੜ੍ਹਿਆਂ ਨੂੰ ਮਰਗ 'ਤੇ ਅਤੇ ਗੁਰਦਵਾਰੇ ਦੇ ਹਰ ਪ੍ਰੋਗਰਾਮ 'ਤੇ ਦੇਖ ਦੇਖ ਅੱਕ ਜਾਂਦੇ। ਕਈ ਵਾਰੀ ਉਹ ਮਨ 'ਚ ਬੜਾ ਕੁੜ੍ਹਦੇ। ਖਾਸ ਕਰ ਜਦੋਂ ਦੀ ਕਮੇਟੀ ਆਲਿਆਂ ਨੇ ਇਹਨਾਂ ਨੂੰ ਗੁਰਦਵਾਰੇ ਦੇ ਇਕ ਪਾਸੇ ਬੈਠ ਕੇ ਤਾਸ਼ ਖੇਡਣ ਦੀ ਤੇ ਵੇਲੇ ਕੁਵੇਲੇ ਚਾਹ ਬਣਾ ਕੇ ਪੀਣ ਦੀ ਇਜਾਜ਼ਤ ਦੇ ਦਿੱਤੀ ਸੀ।

ਭਾਈ ਜੀ ਨੇ ਫੇਰ ਘੜੀ ਵੱਲ ਦੇਖਿਆ ਅਤੇ ਉਹਨਾਂ ਦਾ ਮਨ ਕਾਹਲਾ ਪੈ ਗਿਆ ਕਿ ਇਹ ਕੰਮ ਛੇਤੀ ਖਤਮ ਹੋਵੇ ਤਾਂ ਕਿ ਉਹ ਸਮੇ ਸਿਰ ਗੁਰਦਵਾਰੇ ਪਹੁੰਚ ਸਕਣ।

ਚਰਨ ਸਿੰਘ ਲਈ ਅੰਤਮ ਅਰਦਾਸ ਤੋਂ ਪਹਿਲਾਂ ਉਹਨੀ ਮਰ ਚੁੱਕੇ ਦੀ ਮਹਿਮਾ ਵਜੋਂ ਕੁਝ ਸ਼ਬਦ ਕਹਿਣੇ ਉਚਿਤ ਸਮਝੇ। ਪਰ ਅੰਦਰਲੀ ਕਾਹਲੀ ਕਰਕੇ "ਘੱਲੇ ਆਏ ਨਾਨਕਾ, ਸੱਦੇ ਉਠੇ ਜਾਏ" ਤੋਂ ਅੱਗੇ ਉਹਨਾਂ ਤੋਂ ਕੋਈ ਠੀਕ ਤਰਾਂ ਗੱਲ ਨਾ ਬਣੀ।

ਭਾਈ ਜੀ ਗੁਰਦਵਾਰੇ ਸਮੇ ਸਿਰ ਜਰੂਰ ਪਹੁੰਚ ਜਾਣਾ ਚਾਹੁੰਦੇ ਸਨ ਤਾਂ ਕਿ ਅਖੰਡਪਾਠ ਕਰਾਉਣ ਵਾਲੇ ਸਰਦਾਰ ਬਿਅੰਤ ਸਿੰਘ ਹੋਰਾਂ ਬਾਰੇ ਉਹ ਵੀ ਕੁਝ ਪੱਲ ਜਰੂਰ ਬੋਲ ਸਕਣ। ਬਿਅੰਤ ਸਿੰਘ ਹੋਰੀਂ ਭਾਈ ਜੀ ਨਾਲ ਬਹੁਤ ਪਿਆਰ ਕਰਦੇ ਸਨ। ਇਸ ਗੱਲ ਦਾ ਸਬੂਤ ਉਹਨਾਂ ਨੇ ਫਾਰਮ ਦੇ ਕੰਮ ਦੇ ਸੀਜ਼ਨ ਦੇ ਅਖੀਰ 'ਤੇ ਭਾਈ ਜੀ ਦੀ ਘਰ ਵਾਲੀ ਨੂੰ ਘਰ ਬੈਠਿਆਂ ਹੀ ਯੂ ਆਈ ਸੀ ਦੀਆਂ ਸਟੈਂਪਾਂ ਦੇ ਕੇ ਦੇ ਦਿੱਤਾ ਸੀ। ਨਾਲ ਹੀ ਭਾਈ ਜੀ ਨੂੰ ਪੱਕੀ ਆਸ ਸੀ ਕਿ ਬਿਅੰਤ ਸਿੰਘ ਹੋਰੀਂ ਉਹਨਾਂ ਦੇ ਇਕ 'ਇਲਲੀਗਲ' ਰਿਸ਼ਤੇਦਾਰ ਮੁੰਡੇ ਨੂੰ ਆਉਣ ਵਾਲੇ ਫਾਰਮਾਂ ਦੇ ਸੀਜ਼ਨ ਵਿੱਚ ਟਰੈਕਟਰ ਚਲਾਉਣ ਦਾ ਪੱਕਾ ਕੰਮ ਦੇ ਦੇਣਗੇ। ਭਾਂਵੇ ਉਹਨੀ ਫੋਨ ਉਪਰ ਸਰਦਾਰ ਬਿਅੰਤ ਸਿੰਘ ਹੋਰਾਂ ਨਾਲ ਇਸ ਵਾਰੇ ਇਕ ਦੋ ਵਾਰ ਗੱਲ ਬਾਤ ਕੀਤੀ ਸੀ ਅਤੇ ਉਹ ਮਨ ਵੀ ਗਏ ਸਨ। ਪਰ ਭਾਈ ਜੀ ਚਾਹੁੰਦੇ ਸਨ ਕਿ ਉਹ ਸੰਗਤਾਂ ਅੱਗੇ ਸਰਦਾਰ ਹੋਰਾਂ ਦੀ ਚੰਗਿਆਈ ਦੇ ਗੁਣ ਗਾ ਕੇ ਇਸ ਗੱਲ ਨੂੰ ਪੱਕੀ ਕਰ ਲੈਣ। ਕਿਸੇ ਦੀ ਮਹਿਮਾ ਵਿਚ ਸੰਗਤ ਸਾਹਮਣੇ ਕੀਤੀਆਂ ਗੱਲਾਂ ਦੇ ਅਸਰ ਤੋਂ ਭਾਈ ਜੀ ਤੋਂ ਵੱਧ ਹੋਰ ਕੋਣ ਜਾਣ ਸਕਦਾ ਸੀ। ਜ਼ਿੰਦਗੀ ਦੇ ਕਿੰਨੇ ਹੀ ਕੰਮ ਉਹਨਾਂ ਨੇ ਇਹਨਾਂ ਹਰ ਵਰ੍ਹੇ ਅਖੰਡਪਾਠ ਕਰਾਉਣ ਵਾਲੇ 'ਖਾਂਦੇ ਪੀਂਦੇ' ਲੋਕਾਂ ਤੋਂ ਹੀ ਕਰਾਏ ਸਨ। ਸਰਦਾਰ ਬਿਅੰਤ ਸਿੰਘ ਹੋਰਾਂ ਤੋਂ ਵੀ ਭਾਈ ਜੀ ਨੂੰ ਕਈ ਕੰਮਾਂ ਦੀ ਆਸ ਸੀ। ਸਰਦਾਰ ਬਿਅੰਤ ਸਿੰਘ ਹੋਰਾਂ ਦੇ ਇਕ ਭਤੀਜੇ ਲਈ ਭਾਈ ਜੀ ਦੇ ਆਪਣੇ ਰਿਸ਼ਤੇਦਾਰਾਂ ਚੋਂ ਇਕ ਕੁੜੀ ਮੰਗਾਉਣ ਦੀ ਗੱਲ ਵੀ ਚੱਲ ਰਹੀ ਸੀ। ਅਤੇ ਉਹਨਾਂ ਨੂੰ ਪੂਰੀ ਉਮੀਦ ਸੀ ਕਿ ਗੱਲ ਬਣ ਜਾਣੀ ਹੈ। ਉਹਨਾਂ ਨੂੰ ਲਗਦਾ ਸੀ ਕਿ ਸਰਦਾਰ ਹੋਰੀਂ ਉਸਦੀ ਗੱਲ ਕਾਫੀ ਮੰਨਦੇ ਸਨ। ਸਰਦਾਰ ਹੋਰਾਂ ਨੇ ਇਸ ਸਾਲ ਦਾ ਅਖੰਡਪਾਠ ਵੀ ਭਾਈ ਜੀ ਦੇ ਕਹਿਣ ਉਪਰੰਤ ਹੀ ਇਸ ਗੁਰਦਵਾਰੇ ਕਰਾਇਆ ਸੀ ਨਹੀਂ ਤਾਂ ਸਾਰੇ ਜਾਣਦੇ ਸਨ ਕਿ ਉਹ ਹਮੇਸ਼ਾਂ ਦੂਜੇ ਗੁਰਦਵਾਰੇ ਹੀ ਜਾਂਦੇ ਰਹੇ ਸਨ। ਭਾਈ ਜੀ ਹੋਰੀਂ ਇਹ ਗੱਲਾਂ ਸੋਚਦੇ ਇਕ ਦਮ ਉਡ ਕੇ ਗੁਰਦਵਾਰੇ ਪਹੁੰਚਣਾ ਚਾਹੁੰਦੇ ਸਨ।

ਆਪਣੀ ਕਾਹਿਲ ਵਿੱਚ ਭਾਈ ਜੀ ਹੋਰੀਂ ਅਰਦਾਸ ਦੀ ਰਫਤਾਰ ਤੇਜ ਕਰ ਦਿੱਤੀ। ਅਰਦਾਸ ਖਤਮ ਕਰਕੇ ਫੇਰ ਗੋਰੇ ਕਰਿੰਦਿਆਂ ਨੂੰ ਕਾਹਲੀ ਨਾਲ ਸਿਰ ਦਾ ਇਸ਼ਾਰਾ ਕੀਤਾ। ਹਾਲ ਵਿੱਚ ਹਾਜ਼ਰੀ ਘੱਟ ਹੋਣ ਕਰਕੇ ਜਾਂ ਪਹਿਲੇ ਦਾਗ ਦੇ ਪ੍ਰਭਾਵ ਕਰਕੇ ਗੋਰੇ ਕਰਿੰਦਿਆਂ ਦੇ

ਤੁਰਨ ਦੇ, ਖੜ੍ਹਨ ਦੇ ਅੰਦਾਜ਼ ਵਿੱਚ ਇਕ ਗੈਰ ਸੰਜੀਦਗੀ, ਇਕ ਅਵੇਸਲਾਪਨ ਜਿਹਾ ਸਾਫ ਜ਼ਾਹਿਰ ਹੁੰਦਾ ਸੀ।

ਚਰਨ ਸਿੰਘ ਦੇ ਘਰ ਵਾਲੀ ਨੇ ਦਿਲ ਚੀਰਵੀ ਲੇਰ ਮਾਰੀ ਜਿਸ 'ਤੇ ਭਾਈ ਜੀ ਨੂੰ ਅਤੇ ਹਾਲ 'ਚ ਬੈਠੇ ਦੂਜੇ ਲੋਕਾਂ ਨੂੰ ਵੀ ਸ਼ਾਇਦ ਪਹਿਲੀ ਵਾਰੀ ਇਸ ਗੱਲ ਦਾ ਜ਼ੋਰਦਾਰ ਅਹਿਸਾਸ ਹੋਇਆ ਕਿ ਉਹ ਕਿਸੇ ਦਾ ਦਾਹ ਸੰਸਕਾਰ ਕਰਨ ਲਈ ਆਏ ਸਨ। ਜਸਵੰਤ ਨੇ ਆਪਣੀ ਮਾਂ ਨੂੰ ਮੋਢਿਆਂ ਤੋਂ ਫੜ ਕੇ ਸਹਾਰਾ ਦਿੱਤਾ ਅਤੇ ਉਹ ਹੋਲੀ ਹੋਲੀ ਚਰਨ ਸਿੰਘ ਦੇ ਸਾਹਮਣੇ ਹੋਈ। ਚਰਨ ਸਿੰਘ ਦੀ ਛਾਤੀ 'ਤੇ ਰੱਖੇ ਹੱਥਾਂ ਉਪਰ ਉਹਨੇ ਸਹਿਜ ਸਹਿਜ ਆਪਣੇ ਹੱਥ ਫੇਰੇ। ਚਰਨ ਸਿੰਘ ਦੀਆਂ ਠੰਡੀਆਂ ਤੇ ਸਖਤ ਹੋ ਚੁੱਕੀਆਂ ਉਂਗਲਾਂ ਨੂੰ ਉਹਨੇ ਪੋਲੇ ਜਿਹੇ ਘੁੱਟਿਆ ਅਤੇ ਬੜੇ ਹੋਸਲੇ ਨਾਲ ਉਥੋਂ ਤੁਰਨ ਦੀ ਕੋਸ਼ਿਸ਼ ਕੀਤੀ। ਦੋ ਕਦਮ ਚੱਲ ਕੇ ਉਹ ਫੇਰ ਪਿਛਾਂਹ ਪਰਤੀ। ਮੁੜ ਆਪਣੇ ਪਤੀ ਦੇ ਹੱਥਾਂ ਨੂੰ ਫੜਿਆ। ਅਤੇ ਦਰਦ ਵਿੰਨੀ ਆਵਾਜ ਵਿੱਚ ਸ਼ਕਾਇਤ ਲਾਉਂਦਿਆਂ ਕਿਹਾ, "ਮੈਨੂੰ ਕਿਹਦੇ ਸਹਾਰੇ ਛੱਡ ਚਲਿਆਂ ਆਖਰੀ ਪਹਿਰ ਮੇਰਿਆ... " ਇਸ ਤੋਂ ਅੱਗੇ ਉਸਤੋਂ ਅਵਾਜ ਨਹੀਂ ਨਿਕਲੀ ਅਤੇ ਉਹਦੇ ਸ਼ਰੀਰ ਨੇ ਇਕ ਝਟਕਾ ਜਿਹਾ ਖਾਧਾ ਜਿਵੇਂ ਉਹਦੇ ਅੰਦਰੋਂ ਕੁਝ ਟੁੱਟ ਗਿਆ ਹੋਵੇ। ਜਸਵੰਤ ਅਤੇ ਇਕ ਦੋ ਔਰਤਾਂ ਨੇ ਉਹਨੂੰ ਸਹਾਰਾ ਦੇ ਕੇ ਸੰਭਾਲਿਆ ਅਤੇ ਹੋਲੀ ਹੋਲੀ ਉਹਨੂੰ ਹਾਲ ਤੋਂ ਬਾਹਰ ਨੂੰ ਲੈ ਗਏ। ਭਾਈ ਜੀ ਨੇ ਇਸ ਸਮੇ ਦੋਰਾਨ ਦੋ ਤਿੰਨ ਵਾਰ ਆਪਣੀ ਘੜੀ ਦੇਖੀ ਅਤੇ ਮਨ ਹੀ ਮਨ ਉਹਨਾਂ ਨੂੰ ਕਾਹਲੀ ਨਾ ਕਰਨ ਲਈ ਕੋਸਿਆ।

ਭਾਈ ਜੀ ਦੇ ਮਨ ਵਿਚ ਅਚਾਨਕ ਆਪਣੀ ਧੀ ਵਿਰੁੱਧ ਗੁੱਸਾ ਆਇਆ। ਉਹਨਾਂ ਨੇ ਸੋਚਿਆ -"ਜੇ ਭਲਾ ਉਹ ਸਵੇਰੇ ਉਹਨਾਂ ਦੇ ਆਖੇ ਲੱਗ ਜਾਂਦੀ ਤਾਂ ਉਹਦਾ ਕੀ ਵਿਗੜ ਜਾਣਾ ਸੀ। ਪਰ ਇਥੇ ਦੀ ਉਲਾਦ ਦੇ ਮਨ 'ਚ ਮਾਪਿਆਂ ਲਈ ਰਤਾ ਪਿਆਰ ਸਤਿਕਾਰ ਨਹੀਂ"। ਉਹ ਤਾਂ ਗੁਰਦਵਾਰੇ ਸਿਰਫ ਦੋ ਮਿੰਟ ਇਸ ਕਰਕੇ ਜਾਣਾ ਚਾਹੁੰਦੇ ਸਨ ਕਿ ਹੈੱਡ ਗ੍ਰੰਥੀ ਨੇ ਅੱਜ ਪੈਣ ਵਾਲੇ ਅਖੰਡਪਾਠ ਦੇ ਭੋਗ ਵੇਲੇ, ਰਾਤ ਦੇ ਨਿਸਚਤ ਕੀਤੇ ਪ੍ਰੋਗਰਾਮ ਵਿਚ ਕੋਈ ਤਬਦੀਲੀ ਤਾਂ ਨਹੀਂ ਸੀ ਕੀਤੀ। ਅਖੰਡਪਾਠ 'ਵੱਡੇ' ਘਰ ਵਾਲਿਆਂ ਦਾ ਸੀ ਅਤੇ ਉਹਨਾਂ ਦੀ 'ਸੇਵਾ ਵਿਚ ਕੁਝ ਸ਼ਬਦ' ਕਹਿਣ ਵਾਲੇ ਵੀ ਬਹੁਤ ਹੋਣੇ ਸਨ। ਇਸ ਕਰਕੇ ਉਹ ਚਾਹੁੰਦੇ ਸਨ ਕਿ ਮਾਰਚਰੀ ਜਾਣ ਤੋਂ ਪਹਿਲਾਂ ਉਹ ਇਕ ਵਾਰ ਫਿਰ ਸਕੱਤਰ ਨੂੰ ਮੂੰਹ ਦਿਖਾ ਜਾਣ। "ਪਰ ਨਿਆਣਿਆਂ ਨੂੰ ਇਹਨਾਂ ਗੱਲਾਂ ਨਾਲ ਕੀ", ਭਾਈ ਜੀ ਨੇ ਕੋੜੇ ਮਨ ਨਾਲ ਸੋਚਿਆ।

ਮਨ 'ਚ ਇਹਨਾਂ ਸੋਚਾਂ ਨਾਲ ਭਾਈ ਜੀ ਚਰਨ ਸਿੰਘ ਦੀ ਦੇਹ ਵਾਲੀ ਕਾਰ ਵਿਚ ਆ ਬੈਠੇ। ਕੁਝ ਹੀ ਮਿੰਟਾਂ ਵਿੱਚ ਉਹ ਜਗੀਰਦਾਰਾਂ ਦੀ ਹਵੇਲੀ ਵਰਗੀ ਇਮਾਰਤ ਵਿੱਚ ਪਹੁੰਚ ਗਏ। ਭਾਈ ਜੀ ਨੇ ਜੁੱਤਿਆਂ ਚੋਂ ਮਸੀਂ ਅੱਧੇ ਅੱਧੇ ਪੈਰ ਹੀ ਬਾਹਰ ਕੱਢੇ ਅਤੇ ਕਾਹਲੀ ਨਾਲ ਅਰਦਾਸ ਖਤਮ ਕਰ ਦਿੱਤੀ। ਕੁਝ ਹੀ ਪਲਾਂ ਵਿੱਚ ਚਰਨ ਸਿੰਘ ਦੀ ਦੇਹ ਵੀ ਬੀ. ਸੀ. ਦੀ 'ਨੈਚਰਲ ਗੈਸ' ਦੇ ਢਿੱਡ ਵਿਚਲੀ ਅੱਗ ਨੇ ਖਾਣੀ ਸ਼ੁਰੂ ਕਰ ਦਿੱਤੀ। ਭਾਈ ਜੀ ਨੇ ਆਖਰੀ ਅਰਦਾਸ ਵੀ ਕਾਫੀ ਤੇਜ ਕੀਤੀ ਅਤੇ ਸਾਰਿਆਂ ਤੋਂ ਪਹਿਲਾਂ ਉਹ ਜਗੀਰਦਾਰਾਂ ਦੀ ਹਵੇਲੀ ਵਿਚੋਂ ਬਾਹਰ ਨਿਕਲੇ।

ਬਾਹਰ ਹੁੰਦਿਆਂ ਹੀ ਉਹਨੀ ਇਕ ਤਰਾਂ ਨਾਲ ਦੋੜਨਾ ਸ਼ੁਰੂ ਕਰ ਦਿੱਤਾ। ਉਹਨਾਂ ਨੂੰ ਗੁਰਦਵਾਰੇ ਲੈ ਜਾਣ ਲਈ ਸਰਦਾਰ ਖੁਸ਼ਹਾਲ ਸਿੰਘ ਦੇ ਇਕ ਰਿਸ਼ਤੇਦਾਰ ਦੀ ਕਾਰ ਉਡੀਕ ਕਰ ਰਹੀ ਸੀ। ਇਹ ਉਹੀ ਸ਼ਖਸ ਸਨ ਜਿਹਨਾਂ ਨਾਲ ਸਵੇਰੇ ਅਰਦਾਸ ਹੋਣ ਤੋਂ ਪਹਿਲਾਂ ਭਾਈ ਜੀ ਮਾਤਾ ਨਰੰਜਣ ਕੋਰ ਬਾਰੇ ਗੱਲਾਂ ਕਰਦੇ ਰਹੇ ਸਨ। ਭਾਈ ਜੀ ਨੇ ਉਸ ਵਕਤ ਹੀ ਉਹਨਾਂ ਨੂੰ ਰਾਈਡ ਲਈ ਰਾਜੀ ਕਰ ਲਿਆ ਸੀ।

ਕਾਰ 'ਚ ਬਹਿੰਦਿਆਂ ਹੀ ਉਹਨਾਂ ਆਪਣੇ ਸਨੇਹੀ ਨੂੰ ਕਿਹਾ, "ਲੈ ਬਈ ਗੁਰਮੁਖਾ ਮਿੰਟ ਦਸ ਰਹਿੰਦੇ ਆ, ਆਪਾਂ ਬਾਰਾਂ ਵੱਜਣ ਤੱਕ ਹਰ ਹਾਲਾਤ 'ਚ ਮਾਹਾਰਾਜ ਦੀ ਹਜ਼ੂਰੀ 'ਚ ਪਹੁੰਚਣਾ"। ਉਹ ਸੋਚ ਰਹੇ ਸਨ ਜੇ ਉਹ ਗੁਰਦਵਾਰੇ ਲੇਟ ਪਹੁੰਚੇ ਜੇ ਉਹਨਾਂ ਨੂੰ ਸਰਦਾਰ ਬਿਅੰਤ ਸਿੰਘ ਬਾਰੇ ਬੋਲਣ ਦਾ ਸਮਾਂ ਨਾ ਮਿਲਿਆ ਤਾਂ ਉਹਨਾਂ ਦੇ ਕਈ ਕੰਮ ਹੋਣੋ ਰਹਿ ਸਕਦੇ ਸਨ। ਉਹ ਮਨ ਵਿੱਚ ਇਸ ਸਾਰੇ ਝੰਝਟ ਨੂੰ ਹੀ ਕੋਸ ਰਹੇ ਸਨ ਅਤੇ ਵਿਚਾਰ ਕਰ ਰਹੇ ਸਨ ਕਿ ਅੱਗੇ ਤੋਂ ਜਰੂਰੀ ਅਖੰਡਪਾਠ ਜਾਂ ਵਿਆਹ ਵਾਲੇ ਦਿਨ ਉਹ ਦਾਗ 'ਤੇ ਆਉਣ ਦੀ ਹਾਂ ਹੀ ਨਹੀਂ ਕਰਨਗੇ। ਪਰ ਫੇਰ ਉਹਨਾਂ ਨੂੰ ਖਿਆਲ ਆਇਆ ਕਿ ਉਹਨਾਂ ਨੇ ਪਹਿਲਾਂ ਵੀ ਇਸ ਤਰਾਂ ਇਕ ਦੋ ਵਾਰ ਆਪਣੇ ਆਪ ਨਾਲ ਵਾਇਦਾ ਕੀਤਾ ਸੀ।

ਪਰ ਅੱਜ ਉਹ ਖੁਸ਼ਹਾਲ ਸਿੰਘ ਦੀ ਮਾਤਾ ਜੀ ਦੇ ਦਾਗ 'ਤੇ ਤਾਂ ਉਂਝ ਵੀ ਅਉਣਾ ਚਾਹੁੰਦੇ ਸਨ। ਪਰ ਉਹਨਾਂ ਨੂੰ ਇਸ ਗੱਲ ਦਾ ਗਿਲਾ ਸੀ ਕਿ ਨਾਲ ਈ ਇਹ ਕੋਈ ਚਰਨ ਸਿੰਘ ਆ ਅੜਿਆ। ਉਹਨਾਂ ਨੇ ਕੋੜੇ ਮਨ ਨਾਲ ਸੋਚਿਆ ਕਿ ਕੁਝ ਲੋਕਾਂ ਨੂੰ ਮਰਨ ਦਾ ਵੀ ਨਹੀਂ ਪਤਾ ਪਈ ਕਦੋਂ ਮਰਨ। ਪਰ ਇਸ ਸੋਚ ਨਾਲ ਉਹਨਾਂ ਨੂੰ ਡਰ ਜਿਹਾ ਲੱਗਾ ਕਿ ਕਿਸੇ ਮਰ ਗਏ ਬਾਰੇ ਇਸ ਤਰਾਂ ਸੋਚਣਾ ਠੀਕ ਨਹੀਂ ਸੀ। ਆਪਣੀ ਭੁੱਲ ਬਖਸ਼ਾਉਣ ਲਈ ਉਹਨਾਂ ਨੇ ਜ਼ਰਾ ਉੱਚੀ ਆਵਾਜ ਵਿੱਚ ਕਿਹਾ ,"ਹੇ ਸੱਚੇ ਪਾਤਸ਼ਾਹ ਦਾਸ 'ਤੇ ਮੇਹਰ ਕਰੀਂ"। ਕਾਰ ਦੇ ਡਰਾਈਵਰ ਨੇ ਭਾਈ ਜੀ ਨੂੰ ਰੱਬ ਦਾ ਨਾਂ ਜਪਦਿਆਂ ਸੁਣ ਕੇ ਉਹਨਾਂ ਦੇ ਚਿਹਰੇ ਵੱਲ ਸ਼ਰਧਾ ਨਾਲ ਦੇਖਿਆ ਤੇ ਉਹਨਾਂ ਦੀ ਸੇਵਾ ਕਰ ਸਕਣ 'ਤੇ ਆਪਣੇ ਆਪ ਨੂੰ ਕਿਸਮਤ ਵਾਲਾ ਸਮਝਿਆ।

ਭਾਈ ਜੀ ਕਾਰ ਵਿਚੋਂ ਬਾਹਰ ਦੇਖ ਰਹੇ ਸਨ। ਠੰਡ ਨਾਲ ਘਰਾਂ ਦੀਆਂ ਛੱਤਾਂ ਦੇ ਪਾਸੀਂ ਜੰਮੇ ਪਾਣੀ ਸੂਰਜ ਦੀਆਂ ਕਿਰਨਾਂ ਨਾਲ ਅੱਖਾਂ ਮਿਲਾ ਕੇ ਇਕ ਬਹੁਤ ਹੀ ਸੁੰਦਰ ਦ੍ਰਿਸ਼ ਪੇਸ਼ ਕਰ ਰਹੇ ਸਨ। ਛੱਤਾਂ ਤੋਂ ਬਰਫ ਦੇ ਲਟਕਦੇ ਇਹ ਬੋਹੜ ਦੀਆਂ ਜੜ੍ਹਾਂ ਵਰਗੇ ਸਿਰਿਆਂ ਤੋਂ ਤਿੱਖੇ ਡੰਡੇ, ਥੱਲੇ ਨੂੰ ਵੱਧ ਰਹੇ ਸਨ ਪਰ ਸੂਰਜ ਇਹਨਾਂ ਦੇ ਵਾਧੇ ਨੂੰ ਰੋਕਣ 'ਤੇ ਤੁਲਿਆ ਨਜ਼ਰ ਅਉਂਦਾ ਸੀ। ਪਰ ਭਾਈ ਜੀ ਹੋਰਾਂ ਨੂੰ ਕੁਦਰਤ ਦੀ ਇਸ ਕਸ਼ਮਕਸ਼ ਦੇ ਨਜ਼ਾਰੇ ਵਿਚਲੇ ਸੁੰਦਰਤਾ ਦੇ ਭੰਡਾਰ ਨਾਲ ਕੋਈ ਸਰੋਕਾਰ ਨਹੀਂ ਸੀ। ਉਹ ਤਾਂ ਗੁਰਦਵਾਰੇ ਬਾਰਾਂ ਤੋਂ ਪਹਿਲਾਂ ਪਹੁੰਚਣ ਦੀ ਆਸ ਨਾਲ ਤੇਜ ਕਾਰ ਤੋਂ ਵੀ ਅੱਗੇ ਸੜਕ ਵਿੱਚ ਆਪਣੀਆਂ ਅੱਖਾਂ ਗੱਡੀ ਬੈਠੇ ਸਨ।

---

ਆਾਪਣੇ ਪੰਜਾਬੀ ਭਰਾਵਾਂ ਦਾ ਸਭ ਤੋਂ ਵੱਡਾ ਕਾਰਪੈਟ ਦਾ ਸਟੋਰ। ਨਵੇਂ ਘਰਾਂ ਲਈ ਅਤੇ
ਕੰਟਰੈਕਟਰਾਂ ਲਈ ਕਾਰਪੈਟ ਖ਼ੀਦਣ ਤੇ ਸਪੈਸ਼ਲ ਡਿਸਕਾਊਂਟ ਦੇਵਾਂਗੇ।

ਹੋਰ ਜਾਣਕਾਰੀ ਲਈ ਮਿਲੋ ਜਾਂ ਫੋਨ ਕਰੋ

ਸੈਮੀ ਆਹਲੂਵਾਲੀਆ - SAMMY AHLUWALIA

# dream




## carpets & appliances

# HUGE SAVINGS!

• CANADA'S LARGEST SELECTION • BIGGEST DISPLAY

**LINOLEUM**
12' wide from
$3.99 SQ. YD.

**★ AREA RUGS ★**
HUNDREDS TO SELECT FROM
Apprcx. 8' x 11'.
Lots of colours to choose from
Also available in
6' x 9' and 4' x 6'
$198

**COMMERCIAL CARPET**
8 colours to
choose from
$6.99 SQ. YD.

**INDOOR CARPET**
6 colours to
choose from
from $3.99 SQ. YD.

**REMNANTS**
GREAT SELECTION
100's TO CHOOSE FROM
ALL PRICED TO SELL!




# JENN-AIR

**Custom Frost-Free Side-by-Side REFRIGERATOR**

• 22 cubic foot capacity
• Accepts optional automatic ice maker
• Deep storage door shelves

OTHER MAKES AVAILABLE AT CONTRACTOR PRICES



MON.-FRI. 9-9
SAT., SUN 9-5:30
**VANCOUVER**
815 TERMINAL AVE.
687-5888



MON.-FRI. 9-9 SAT.-SUN. 9-5:30
**RICHMOND**
12180 BRIDGEPORT RD.
273-7888



MON.-THUR. 9-5:30 FRI. 9-9, SAT. 9-5:30
SUN. 11-5 P.M.
**COQUITLAM**
2780 BARNET HIGHWAY
941-7888

# ਦੁੱਲਾ

## ਹਰਭਜਨ ਹਾਂਸ

ਸਕੂਲੋਂ ਗਰਮੀਆਂ ਦੀਆਂ ਛੁੱਟੀਆਂ ਮਿਲਦੀਆਂ ਤਾਂ ਮੈਂ ਆਪਣੀ ਮਾਸੀ ਦੇ ਪਿੰਡ ਜਾਣ ਲਈ ਮਾਂ ਅੱਗੇ ਲੇਲ੍ਹੜੀਆਂ ਕਢਣ ਲੱਗ ਪੈਂਦਾ। ਮਾਸੀ, ਭੂਆ ਜਾ ਨਾਨਕਿਆਂ ਦੇ ਪਿੰਡ ਹੀ ਡਿਜਨੀਲੈਂਡ ਹੁੰਦੇ ਨੇ - ਛੁੱਟੀਆਂ 'ਚ ਜਾਣ ਲਈ। ਤੇ ਘਰੋਂ ਹਿਰਨ ਹੋਣ ਦਾ ਦੂਜਾ ਕਾਰਨ ਮੇਰੇ ਫੌਜੀ ਪਿਤਾ ਜੀ ਸਨ। ਉਂਝ ਤਾਂ ਸਾਲ 'ਚ ਉਹ ਕਈ ਚੱਕਰ ਮਾਰ ਜਾਂਦੇ, ਪਰ ਦੋ ਮਹੀਨੇ ਵਾਲੀਆਂ ਛੁੱਟੀਆਂ ਮੇਰੀਆਂ ਸਕੂਲੀ-ਛੁੱਟੀਆਂ ਨਾਲ ਹੀ ਹੁੰਦੀਆਂ। ਜਦੋਂ ਕੋਈ ਪੇਂਡੂ ਪੁੱਛਦਾ, "ਸੁਣਾ ਬਈ ਜਮਾਂਦਾਰਾ......ਮਿਲ ਗਈਆਂ ਲੰਬੀਆਂ। " ਤਾਂ ਪਿਤਾ ਜੀ ਤੋਤੇ ਦੇ ਰਟਣ ਵਾਂਗ ਜਵਾਬ ਦਿੰਦੇ, "ਹਾਂ ਬਈ ਦਿੱਤੂ.....ਅਬ ਫਸਲ-ਵਾੜੀ ਕਾ ਮੌਕਾ ਹੈ...ਨਾਲੇ ਤਾਂ ਦਾਣਿਆਂ ਕਾ ਹਿਸਾਬ-ਕਿਤਾਬ ਕਰ ਜਾਊਂਗਾ, ਔਰ....।" ਦਿੱਤੂ ਜਦੋਂ ਅਗਾਂਹ ਲੰਘ ਜਾਂਦਾ ਤਾਂ ਪਿਤਾ ਜੀ ਮੂੰਹ 'ਚ ਬੜਬੜਾਉਂਦੇ, "ਬੇਵਕੂਫ...ਅਨਪੜ੍ਹ......ਇਨ ਜਾਨਵਰੋਂ ਕੋ ਕੌਣ ਬਤਾਏ ਕਿ ਹਮ ਆਰਮੀ ਮੇਂ ਨੈਬ-ਸੂਬੇਦਾਰ ਹੈਂ.....ਜਮਾਂਦਾਰ ਨਹੀਂ।" ਛੋਟਾ ਹੁੰਦਾ ਕਈ ਵਰ੍ਹੇ ਪਿਤਾ ਜੀ ਨੂੰ ਮਾਤਰੀ ਜਬਾਨ ਛੱਡ ਕੌਮੀ-ਭਾਸ਼ਾ ਵਰਤਣ ਤੇ ਲੋਕਾਂ ਵਲੋਂ ਉਹਨਾਂ ਨੂੰ ਜਮਾਂਦਾਰ ਕਹਿਣ ਤੋਂ ਬੁਰਾ ਲੱਗਣ ਦੇ ਕਾਰਨਾਂ ਕਾਰਨ ਮੈਂ ਭੰਬਲ-ਭੂਸੇ 'ਚ ਪਿਆ ਰਿਹਾ।

ਪਿਤਾ ਜੀ ਦਾ ਛੁੱਟੀਆਂ ਕਾਰਨ ਘਰੇ ਆਉਣਾ ਤੇ ਮੇਰਾ ਮਾਸੀ ਦੇ ਪਿੰਡ ਭੱਜਣ ਦਾ ਕਾਰਨ ਸਿਰਫ ਇਹੀ ਨਹੀਂ ਸੀ ਕਿ ਲੋਕ ਉਹਨਾਂ ਨੂੰ ਜਮਾਂਦਾਰ ਕਹਿੰਦੇ ਸਨ। ਜਦ ਉਹ ਪਿੰਡ ਆ ਜਾਂਦੇ ਤਾਂ ਘਰ 'ਚ ਮਾਰਸ਼ਲ-ਲਾਅ ਲੱਗ ਜਾਂਦਾ। ਸਵੇਰੇ ਸਵੇਰੇ ਨਿਰਨੇ-ਕਾਲਜੇ ਉੱਠ ਸ਼ੁੱਭ-ਸਵੇਰ ਕਹਿਣ ਲਈ ਪਿਤਾ ਜੀ ਦੇ ਪੈਰੀਂ ਹੱਥ ਲਾਉਣਾ ਪੈਂਦਾ। ਮਿੱਠੀ ਚਾਹ ਦੀ ਥਾਂ ਦਹੀਂ ਦੇ ਕੌੜੇ ਘੁੱਟ ਅੰਦਰ ਲੰਘਾਉਣੇ ਪੈਂਦੇ। ਸਭ ਤੋਂ ਵਡਾ ਸਿਤਮ ਮੇਰੇ ਤੇ ਉਦੋਂ ਵਰ੍ਹਦਾ ਜਦੋਂ ਸਵੇਰ ਦੀ ਸੈਰ ਲਈ ਉਹ ਮੈਨੂੰ ਵਾਹਣਾ 'ਚ ਘੜੀਸੀ ਫਿਰਦੇ। ਕਿਸੇ ਰੋੜੇ ਨਾਲ ਟਕਰਾਕੇ ਡਿਗਣ ਕਾਰਨ ਮੇਰਾ ਰੋਣ ਨਿਕਲ ਜਾਂਦਾ ਤਾਂ ਉਹ ਅੱਗੋਂ ਸ਼ੇਰ ਵਾਂਗ ਦਹਾੜਦੇ, "ਰੋਣਾ ਨਹੀਂ...ਤੁਮ ਸ਼ੇਰ ਕੀ ਉਲਾਦ ਹੋ....ਐਸੇ ਹੀ ਡਿੱਗ-ਡਿੱਗ ਕਰ ਮਹਾਰਾਜਾ ਵਰੂਸ ਨੇ ਚਿਤੌੜ ਕਾ ਕਿਲ੍ਹਾ ਫਤੇਹ ਕੀਆ ਥਾ...ਅਰੇ ਅਬ ਉਠੋ....ਉੱਲੂ ਕੀ ਉਲਾਦ....ਰੋੜਾ ਹੀ ਵੱਜਾ ਹੈ ਪੈਰ ਮੇਂ...ਕੋਈ ਤੋਪ ਕਾ ਗੋਲ੍ਹਾ ਤੋ ਨਹੀਂ।"

ਪਰ ਮਾਸੀ ਦੇ ਪਿੰਡ ਸਮੇਂ ਦੀ ਕੋਈ ਪਾਬੰਦੀ ਨਹੀਂ ਸੀ। ਖਾਣ-ਪੀਣ ਤੇ ਕੋਈ ਬੰਧਨ ਨਹੀਂ ਸੀ। ਕੋਈ ਜੀ-ਜੀ ਵਾਲੀ ਬੋਲੀ ਬੋਲਣ ਦੀ ਜ਼ਰੂਰਤ ਨਹੀਂ ਸੀ। ਮਾਸੀ ਦੇ ਨੈਣ-ਨਕਸ਼ ਇੰਨ-ਬਿੰਨ ਮੇਰੀ ਮਾਂ ਵਰਗੇ ਸੀ, ਜਿਸ ਕਾਰਨ ਮਾਸੀ ਦੇ ਕੋਲ ਹੁੰਦਿਆਂ ਮਾਂ ਦੀ ਗੈਰ-ਮੌਜੂਦਗੀ ਦਾ ਕਦੇ ਅਹਿਸਾਸ ਨਹੀਂ ਸੀ ਹੋਇਆ। ਮਾਸੜ ਮੇਰਾ ਸਵੇਰੇ ਖੇਤ ਚਲਿਆ ਜਾਂਦਾ ਤੇ ਗਈ ਰਾਤ ਪਰਤਦਾ। ਮਾਸੀ ਮਾਸੜ ਦਾ 'ਕੱਲਾ 'ਕੱਲਾ ਪੁਤਰ ਦੁੱਲਾ ਸੀ, ਜੋ ਉਮਰ 'ਚ ਤਾਂ ਮੈਥੋਂ ਦੋ ਕੁ ਸਾਲ ਵੱਡਾ ਸੀ, ਪਰ ਦੇਖਣ ਨੂੰ ਮੈਂ ਉਹਤੋਂ ਵੱਧ ਹੁੰਦੜ-ਹੇਲ੍ਹ ਸੀ। ਮੈਨੂੰ ਪਤਾ ਸੀ ਕਿ ਮਾਸੀ-ਮਾਸੜ ਗਰੀਬ ਨੇ, ਜਿਸ ਕਾਰਨ ਉਹਨਾ ਦੇ ਘਰ 'ਚ ਆਪਣੇ ਘਰ ਦੀ ਖੁਸ਼ਹਾਲੀ ਦਾ ਮਿੱਠਾ ਮਿੱਠਾ ਸੇਕ ਆਉਂਦਾ ਰਹਿੰਦਾ। ਦੁੱਲਾ ਸਵੇਰੇ ਹੀ ਇਕ ਬੁੱਢੀ ਮੱਝ, ਤੋਕੜ ਗਾਂ ਤੇ ਕੱਟੇ-ਕੱਟੀ ਨੂੰ ਲੈ ਖੇਤਾਂ ਬੰਨੇ ਨਿਕਲ ਜਾਂਦਾ। ਮਗਰੋਂ ਕੰਮ-ਕਾਰੋਂ ਵਿਹਲੀ ਹੋ ਮਾਸੀ ਮੈਨੂੰ ਨਹਾਉਣ-ਧੋਹਣ ਤੇ ਲੱਗੀ ਰਹਿੰਦੀ ਤੇ ਵਿਤੋਂ ਬਾਹਰੀ ਹੋ ਖਾਣ-ਪੀਣ ਨੂੰ ਦਿੰਦੀ ਰਹਿੰਦੀ।

ਆਥਣੇ ਮੈਂ ਤੇ ਦੁੱਲਾ ਪਿੰਡ ਦੀਆਂ ਗਲੀਆਂ 'ਚ ਭਾਉਂਦੇ ਰਹਿੰਦੇ। ਆਪਣੇ ਪਿੰਡ ਤਾਂ ਤਿੰਨ ਚਾਰ ਵਰ੍ਹੇ ਵੱਡਾ ਭਰਾ ਮੈਨੂੰ ਗੋਡਿਆਂ ਹੇਠ ਲੈ ਲੈਂਦਾ ਸੀ ਤੇ ਗੁਆਂਢੀਆਂ ਦੇ ਤਕੜੇ ਹਮ-ਉਮਰ ਮੇਰੀ ਵੂਹੀ ਤੇ ਮੁੱਕੇ ਵਰ੍ਹਾ ਛੱਡਦੇ ਸਨ। ਪਰ ਮਾਸੀ ਦੇ ਪਿੰਡ ਮੈਂ ਹੀ ਸੁਪਰ-ਮੈਨ ਸੀ। ਮਾਸੀ ਦੇ ਗੁਆਂਢ ਉਨ੍ਹਾਂ ਵਰਗਿਆਂ ਦੇ ਨਿਆਣਿਆਂ ਤੇ ਮੇਰੇ ਚਿਟੇ ਸਾਫ ਕਪੜਿਆਂ ਦਾ ਬਹੁਤ ਪ੍ਰਭਾਵ ਪੈਂਦਾ। ਰਹਿੰਦੀ ਖੂੰਹਦੀ ਕਸਰ ਦੁੱਲਾ ਪੂਰੀ ਕਰ ਦਿੰਦਾ, "ਇਹ ਮੇਰੀ ਮਾਛੀ ਦਾ ਪੁਤ ਪੀਤਾ....ਛਕੂਲੇ ਜਾਂਦਾ ਉਥੇ ਇਹ....ਨਾਲੇ ਇਨ੍ਹਾਂ ਦੇ ਮਰੀਕਣ ਗਾਂ....ਆਪਣੇ ਛਾਰੇ ਪਿੰਡ ਜਿੰਨ੍ਹਾ ਦੁੱਧ ਦਿੰਦੀ ਆ।"

ਕਦੇ ਕਦੇ ਦੁੱਲੇ ਉੱਪਰ ਧੌਲ ਧੱਫਾ ਵੀ ਕਰ ਲੈਂਦਾ। ਮੇਰੀ ਮਾਨਸਿਕ ਤ੍ਰਿਪਤੀ ਹੋਈ ਰਹਿੰਦੀ। ਗਰਮੀਆਂ ਦੀਆਂ ਛੁੱਟੀਆਂ 'ਚ ਮਾਸੀ ਦੇ ਪਿੰਡ ਆਉਣ ਦਾ ਕ੍ਰਮ ਕਈ ਵਰ੍ਹੇ ਚਲਦਾ ਰਿਹਾ। ਪਿਤਾ ਜੀ ਫੌਜ ਚੋਂ ਪੈਨਸ਼ਨ ਪਾਕੇ ਤੇ ਜਮਾਦਾਰੀ ਖੱਟ ਕੇ ਘਰ ਆ ਗਏ। ਸ਼ਾਇਦ ਉਨ੍ਹਾਂ ਦਾ ਰੁਤਬਾ ਜਮਾਂਦਾਰੀ ਤੋਂ 'ਗਾਂਹ ਦਾ ਸੀ, ਪਰ ਲੋਕਾਂ ਲਈ ਉਹ ਜਮਾਂਦਾਰ ਹੀ ਰਹੇ ਤੇ ਸਾਡੇ ਘਰ ਨੂੰ 'ਜਮਾਂਦਾਰਾਂ ਦੇ' ਕਿਹਾ ਜਾਣ ਲੱਗ ਪਿਆ। ਵੱਡਾ ਭਰਾ ਪਿਤਾ ਜੀ ਦੇ ਕਿਸੇ ਫੌਜੀ ਦੋਸਤ ਦੀ ਕੈਨੇਡੀਅਨ ਕੁੜੀ ਨਾਲ ਵਿਆਹ ਕਰਵਾਕੇ ਕੈਨੇਡਾ ਚਲਾ ਗਿਆ। ਸਕੂਲ ਛੱਡ ਮੈਂ ਕਾਲਜ ਚਲਾ ਗਿਆ। ਮਾਸੀ ਦੇ ਘਰ ਦੀ ਗਰੀਬੀ ਪਹਿਲਾਂ ਨਾਲੋਂ ਵੀ ਗਾਹੜੀ ਹੋ ਗਈ। ਪਿਤਾ ਜੀ ਨੂੰ ਮਾਸੀ ਮਾਸੜ ਖਾਸ ਪਸੰਦ ਨਹੀਂ ਸਨ। ਮਾਂ ਦੇ ਕਹਿਣ ਤੇ ਚੋਰੀ-ਛਿੱਪੇ ਇਕ-ਅੱਧ ਵਾਰ ਚਕਰ ਮਾਰ ਆਉਂਦਾ। ਜਦ ਕਦੀ ਵੀ ਮੈਂ ਮਾਸੀ ਕੋਲ ਜਾਂਦਾ ਤਾਂ ਉਹ ਕੱਚੀਆਂ ਕੰਧਾਂ ਨੂੰ ਲਿੱਪਣ ਪੋਚਣ 'ਚ ਰੁੱਝੀ ਹੁੰਦੀ। ਦੁੱਲਾ ਤੇ ਮਾਸੜ ਖੇਤ ਹੁੰਦੇ। ਮਾਂ ਦੇ ਸੁਨੇਹੇ ਮਾਸੀ ਨੂੰ ਦੇ ਦਿੰਦਾ ਤੇ ਮਾਸੀ ਦੇ ਸੁਨੇਹੇ, ਜਿੰਨ੍ਹਾ 'ਚ ਰੋਣ-ਧੋਣ ਦੀ ਮਾਤਰਾ ਵਧੇਰੇ ਹੁੰਦੀ, ਲੈ ਕੇ ਵਾਪਸ ਪਿੰਡ ਪਰਤ ਆਉਂਦਾ। ਮੈਂ ਕਦੀ ਇਹ ਨਹੀਂ ਸੀ ਗੌਲ੍ਹਿਆ ਕਿ ਇਨ੍ਹੀ ਨਜਦੀਕੀ ਰਿਸ਼ਤੇਦਾਰੀ ਦੇ ਬਾਵਜੂਦ ਸਾਡੇ ਘਰ ਤੇ ਮਾਸੀ ਦੇ ਘਰ ਸਾਕ-ਸਕੀਰੀ ਵਾਲੇ ਮੋਹ 'ਚ ਪਾੜ੍ਹਾ ਕਿਉਂ ਵਧਦਾ ਜਾ ਰਿਹਾ ਸੀ।

ਕੁਝ ਵਰ੍ਹਿਆਂ ਬਾਅਦ ਮਾਤਾ ਪਿਤਾ ਨਾਲ ਮੈਂ ਵੀ ਕੈਨੇਡਾ ਆ ਗਿਆ। ਪਿਤਾ ਜੀ ਕੌਮੀ ਬੋਲੀ ਛੱਡ ਇੰਗਲਿਸ਼ ਵਲ ਆ ਗਏ, ਪਰ ਰਹੇ ਦੇਸੀ ਜਮਾਂਦਾਰ ਹੀ। ਚਾਰ-ਪੰਜ ਸਾਲ ਪੱਕਾ ਕੈਨੇਡੀਅਨ ਬਣਨ ਬਾਅਦ ਕਿਸੇ ਕੁੜੀ ਨੂੰ ਪਸੰਦ ਕਰਨ ਲਈ ਮੈਂ ਭਾਰਤ ਪਰਤ ਆਇਆ। ਸੁੱਤੀਆਂ ਭਾਵਨਾਵਾਂ ਨੇ ਮੁੜ ਕਰਵਟ ਲਈ। ਦੂਜੇ ਦਿਨ ਹੀ ਮੈਂ ਆਪਣੀ ਮਾਸੀ ਕੋਲ ਸੀ।

"ਸ਼ੁਕਰ ਆ ਵੇ ਪੁੱਤ", ਮਾਸੀ ਦੀਆਂ ਕਮਜੋਰ ਬਾਹਵਾਂ ਮੈਨੂੰ ਆਪਣੇ ਕਲਾਵੇ 'ਚ ਲਈ ਬੈਠੀਆਂ ਸਨ, "ਤੈਣ ਨੇ ਤਾਂ ਜਿਉਂਦੀ ਨੂੰ ਮਰੀ ਸਮਝਕੇ ਭੁਲਾਤਾ ਸੀ.....ਤੂੰ ਹੀ ਚੰਗਾ ਨਿਕਲਿਆ ਜੀਨੂੰ ਮਾਸੀ ਯਾਦ ਰਹੀ....।" ਕਿੰਨ੍ਹਾ ਹੀ ਚਿਰ ਮਾਸੀ ਰੋਂਦੀ ਰਹੀ। ਕਈ ਵਰ੍ਹਿਆਂ ਦੇ ਅੱਖਾਂ 'ਚ ਕੈਦ ਹੰਝੂ ਕਿਰ-ਕਿਰ ਆਜ਼ਾਦੀ ਹਾਸਲ ਕਰਦੇ ਰਹੇ।

ਸ਼ਾਮ ਨੂੰ ਦੁੱਲਾ ਤੇ ਮਾਸੜ ਖੇਤੋਂ ਆ ਗਏ। ਦੁੱਲੇ ਨੂੰ ਸ਼ਾਇਦ ਮੇਰੇ ਚਿੱਟੇ ਕਪੜਿਆਂ ਸਾਹਮਣੇ ਆਪਣੇ ਧੂੰਏ ਰੰਗੇ ਕਪੜੇ ਹੋਰ ਵੀ ਘਸਮੈਲੇ ਲੱਗਣ ਲੱਗ ਪਏ ਸਨ। ਉਹ ਮੇਰੇ ਕੋਲ ਬੈਠਾ ਛੱਤ ਵਲ ਝਾਕੀ ਜਾ ਰਿਹਾ ਸੀ। ਮਾਸੀ ਮਾਸੜ ਗੱਲਾਂ ਕਰਦੇ ਰਹੇ । ਉਨ੍ਹਾਂ ਦੀਆਂ

ਗੱਲਾਂ 'ਚ ਮੇਰੇ ਮਾਤਾ-ਪਿਤਾ ਪ੍ਰਤੀ ਨਿਹੋਰੇ, ਸ਼ਿਕਾਇਤਾਂ, ਗਿਲ੍ਹੇ ਤੇ ਤਾਅਨੇ ਸਨ। ਉਨ੍ਹਾਂ ਦੀਆਂ ਗੱਲਾਂ 'ਚ ਭਾਵੇ ਸੱਚ ਦੀ ਕੁਛ-ਕੁਛ ਕਨਸੋਅ ਸੀ, ਪਰ ਆਪਣੀ ਮੰਦਹਾਲੀ ਦੇ ਜ਼ਿੰਮੇਵਾਰ ਖੁਦ ਦੀ ਥਾਂ ਮੇਰੇ ਮਾਤਾ-ਪਿਤਾ ਨੂੰ ਮੰਨਦੇ ਪ੍ਰਤੀਤ ਹੋ ਰਹੇ ਸਨ।

ਤਾਂਬੇ ਰੰਗੀ ਸ਼ਾਮ ਘਸਮੈਲੀ ਰਾਤ 'ਚ ਪਸਰ ਗਈ। ਦੁੱਲਾ ਤੂੜੀ ਵਾਲੇ ਕੋਠੇ 'ਚੋਂ ਘਰ ਦੀ ਕੱਢੀ ਹੋਈ ਸ਼ਰਾਬ ਲੈ ਆਇਆ।

ਲਓ ਵੀਰ ਜੀ....ਊਂ ਤਾਂ ਥੋਨੂੰ 'ਖਣੀ ਪਛੰਦ ਨੀਂ ਆਉਣੀ...ਪਰ ਗਰੀਬਾਂ ਦੇ ਘਰੇ....।" ਸ਼ਾਮ ਦੀ ਦੁਆ-ਸਲਾਮ ਤੋਂ ਬਾਅਦ ਇਹ ਪਹਿਲੇ ਬੋਲ ਸਨ, ਜੋ ਦੁੱਲੇ ਨੇ ਮੈਨੂੰ ਮੁਖਾਤਿਬ ਹੋਕੇ ਬੋਲੇ ਸਨ।

"ਦੁੱਲਿਆ...ਮੈਂ ਤੇਰਾ ਵੀਰ ਜੀ ਕਦੋਂ ਦਾ ਬਣ ਗਿਆ ਉਏ।" ਮੈਨੂੰ ਉਹਦਾ ਮੋਹ ਘਟ ਤੇ ਤਰਸ ਜਿਆਦਾ ਆ ਰਿਹਾ ਸੀ "ਮੈਂ ਤਾਂ ਤੈਥੋਂ ਛੋਟਾਂ....ਕਿਤੇ ਡਰਦਾ ਤਾਂ ਨੀ...ਬਈ ਤੇਰੀ ਬਹੂ ਦਾ ਦਿਉਰ ਬਣਜੂ ਮੈਂ।"

"ਮਾੜਾ ਜੱਟ ਤਾਂ ਚੂਹੜੇ ਨਾਲੋਂ ਵੀ ਭੈੜਾ" ਮਾਸੀ ਬੋਲੀ, "ਟੁੱਟੇ ਹੋਏ ਜੱਟ ਦੇ ਪੁੱਤ ਨੂੰ ਧੀ ਕਿਹੜਾ ਦਿੰਦਾ।"

"ਲੈ ਮਾਸੀ....ਐਂ ਕਿਤੇ.....," ਮੈਨੂੰ ਕੋਈ ਗੱਲ ਨਹੀਂ ਸੀ ਔੜ ਰਹੀ।

"ਵੇ ਪੀਤੇ," ਮਾਸੀ ਮੇਰੇ ਨੇੜ ਨੂੰ ਖਿਸਕਦੀ ਬੋਲੀ, "ਇਹਦਾ ਵੀ ਕਰੋ ਕੁੱਛ...ਵੇ ਇਹਨੂੰ ਵੀ ਲੈਜਾ ਕਨੇਡਾ।"

"ਮਾਸੀ...ਜੇ ਲਿਜਾ ਸਕਦਾ ਹੁੰਦਾ ਤਾਂ ਦਿਲ ਕੀਹਨੇ ਕਰਨੀ ਸੀ।"

"ਵੇ ਇਹਦੇ ਵਾਰੀ ਕਨੇਡਾ ਨੂੰ ਪਟਮੇਲੀ ਪੈਂਦੀ ਆ...ਤੁਸੀਂ ਸਾਰਾ ਲੱਙ-ਲੰਙ ਉੱਥੇ ਪਹੁੰਚਗੀ।" ਮਾਸੀ ਦੀ ਆਵਾਜ਼ 'ਚ ਰੋਹ ਸੀ।

"ਮਾਸੀ ਕੈਨੇਡਾ ਜਾਣ ਦੇ ਕੁਛ ਅਸੂਲ ਨੇ...ਭੈਣ-ਭਰਾ ਜਾਂ ਲਹੂ ਦਾ ਰਿਸਤਾ...।"

"ਨਾ ਇਹ ਬਗਾਨਾ," ਮਾਸੀ ਮੈਨੂੰ ਭੱਜ ਕੇ ਪਈ, "ਵੇ ਮਾਸੀ ਮਾਂ ਈ ਹੁੰਦੀ ਆ...ਪਰ ਤੁਸੀਂ ਭਾਈ ਕਾਹਤੋਂ ਸਮਝੋਂ ਸਾਨੂੰ ਰਿਸ਼ਤੇਦਾਰ....ਤੁਸੀਂ ਤਾਂ ਹੋਏ ਨਾ ਪੈਸੇ ਵਾਲੇ....।" ਮਾਸੀ ਸੱਚੀਂ ਮੁੱਚੀਂ ਰੋ ਰਹੀ ਸੀ।

"ਮਾਸੀ ਰੋ ਨਾ ਪਲੀਜ...ਮੇਰਾ ਦਿਲ ਬੈਠੀ ਜਾਂਦਾ....ਮੈਂ ਦੁੱਲੇ ਦਾ ਜਰੂਰ ਕੁੱਛ ਕਰੂੰ।"

"ਇਉਂ ਨੀ....ਇਹਦੇ ਸਿਰ ਤੇ ਹੱਥ ਰੱਖ ਕੇ ਸਹੁੰ ਖਾ।"

"ਲੈ ਮਾਸੀ ਮੈਨੂੰ ਦੁੱਲੇ ਦੀ ਸਹੁੰ," ਦੁੱਲੇ ਦੀ ਟਿੰਡ ਤੇ ਹੱਥ ਫੇਰਦੇ ਮੈਂ ਕਿਹਾ, "ਮੈਂ ਲਜਾਊਂਗਾ ਇਹਨੂੰ ਕੈਨੇਡਾ।"

ਹੋ ਸਕਦੈ, ਦੁੱਲੇ ਦੀ ਬੇਨੰਬਰੀ ਸ਼ਰਾਬ ਨੇ ਮੇਰਾ ਸਿਰ ਘੁਮਾ ਦਿੱਤਾ ਹੋਵੇ, ਜਾਂ ਮਾਂ ਵਰਗੀ ਮਾਸੀ ਦੇ ਰੋਣ ਨੇ ਦਿਲ ਪਸੀਜ ਦਿਤਾ ਹੋਵੇ - ਮੈਂ ਆਪਣੀ ਪਹੁੰਚ ਤੋਂ ਪਰ੍ਹੇ ਦਾ ਹਲਫ ਲੈ ਚੁਕਾ ਸੀ।

ਦੁੱਲੇ ਨੇ ਵੱਡੇ ਵੱਡੇ ਹਾੜੇ ਗਲਾਸਾਂ 'ਚ ਪਾਏ, " ਚੱਕ ਉਏ ਵੀਰ ਜੀ...ਅੱਜ ਪੀ ਲਾ ਦੇਛੀ...ਫੇਰ ਤਾਂ 'ਗੰਰੇਜੀ ਪੀਆ ਕਰਾਂਗੇ ਕਨੇਡਾ 'ਚ।"

ਸਾਰੇ ਟੱਬਰ ਦੇ ਧਰਤੀ ਤੇ ਪੈਰ ਨਹੀਂ ਸੀ ਲੱਗ ਰਹੇ। ਮਾਸੀ ਰੋਟੀ ਦੇ ਆਹਰ 'ਚ ਲੱਗ ਗਈ। ਤੜਕੇ ਦੀ ਖੁਸ਼ਬੂ ਬਾਹਰ ਵਾਲੇ ਪਰੇ ਤੱਕ ਚਲੀ ਗਈ। ਓਸ ਰਾਤ ਮਾਸੀ ਨੇ ਕੜਾਹ ਵੀ ਬਣਾਇਆ ਸੀ।

ਕੈਨੇਡਾ ਵਾਪਸ ਆਕੇ ਮੈਂ ਸਾਰੀ ਵਿਥਿਆ ਮਾਂ ਨੂੰ ਦੱਸੀ। ਮਾਸੀ ਦੀ ਗੁਰਬਤ ਵਾਲੀ ਦਾਸਤਾਨ ਨੂੰ ਪਰੇਥਣ ਲਾ-ਲਾ ਉਸ ਅੱਗੇ ਪੇਸ਼ ਕੀਤਾ। ਭਰਾ ਅੱਗੇ ਦੁੱਲੇ ਲਈ ਅਰਜੋਈ ਕੀਤੀ। ਭਰਾ ਦੀ ਸਿੱਧ-ਸਿੱਧ-ਪੱਠ ਦੇ ਨਤੀਜੇ ਸਦਕਾ ਇਕ ਦਿਨ ਮੈਂ ਦੁੱਲੇ ਨੂੰ ਏਅਰਪੋਰਟ ਤੇ ਰਸੀਵ ਕਰਨ ਲਈ ਖੜ੍ਹਾ ਸੀ।

ਦੋ ਕੁ ਸਾਲ ਸਾਡੇ ਨਾਲ ਰਹਿਣ ਮਗਰੋਂ ਦੁੱਲਾ ਕਿਸੇ ਬੇਸਮਿੰਟ 'ਚ ਅਲੱਗ ਮੂਵ ਹੋ ਗਿਆ ਕਿਉਂਕਿ ਉਸ ਦੇ ਕਿਸੇ ਯਾਰ ਬੇਲੀ ਮੁਤਾਬਕ ਉਸ ਨੂੰ ਵਾਅਲਾ ਚਿਰ ਰਿਸ਼ਤੇਦਾਰਾਂ ਤੇ ਬੋਝ ਨਹੀਂ ਬਣਨਾ ਚਾਹੀਦਾ ਸੀ।

ਮਾਤਾ ਪਿਤਾ ਜੀ ਵਾਪਸ ਭਾਰਤ ਪਰਤ ਗਏ - ਉਨ੍ਹਾਂ ਅਨੁਸਾਰ 'ਪਿੱਛਾ ਗੁਆਕੇ, ਅੱਗਾ ਬਣਾਉਣ' ਦੇ ਸਿਲਸਿਲੇ 'ਚ ਕੋਈ ਫਾਇਦਾ ਨਹੀਂ ਸੀ।

ਕੰਮ-ਕਾਰ 'ਚ ਰੁੱਝੀ ਜ਼ਿੰਦਗੀ ਨੂੰ ਕੈਨੇਡਾ 'ਚ ਆਪਣੀ ਸਾਰ ਨਹੀਂ। ਮਸ਼ੀਨਾਂ ਵਰਗੀ ਜ਼ਿੰਦਗੀ ਜਿਉਂਦੇ ਲੋਕ ਚਾਅ ਮਲ੍ਹਾਰਾਂ ਤੋਂ ਹੀਣੇ, ਪੈਸੇ ਦੀ ਬੂਅ 'ਚ ਗਰਕ ਹੋਕੇ ਰਹਿ ਜਾਂਦੇ ਨੇ। ਇਸੇ ਨਿਜਾਮ ਦਾ ਹਿੱਸਾ ਹੈ ਹਰ ਪ੍ਰਵਾਸੀ।

ਦੁੱਲੇ ਨੂੰ ਵਿਹਲ ਕੱਢ ਕੇ ਕਦੇ ਕਦੇ ਫੋਨ ਕਰਦਾ ਤਾਂ ਅਕਸਰ ਉਹ ਘਰੇ ਨਾ ਮਿਲਦਾ। ਮਿਲਦਾ ਤਾਂ ਬਿਮਾਰਾਂ ਵਾਂਗ ਹੂੰਅ-ਹਾਂਅ ਕਰਕੇ ਛੇਤੀ ਖਹਿੜਾ ਛਡਾਉਂਦਾ ਜਾਪਦਾ। ਦੁੱਲੇ ਦਾ ਇਹ ਵਤੀਰਾ ਦਿਲ ਨੂੰ ਅੱਖਰਦਾ ਤਾਂ ਜਰੂਰ, ਪਰ ਮੈਂ ਬਹੁਤੀ ਗੌਰ ਨਾ ਕੀਤੀ। ਪਿੰਡੋ ਕਿਸੇ ਭਾਈ ਕੋਲ ਚਿੱਠੀ ਤੇ ਮਠਿਆਈ ਆਈ ਤਾਂ ਦੁੱਲੇ ਦਾ ਹਿਸਾ ਦੇਣ ਲਈ ਮੈਂ ਉਹਦੀ ਬੇਸਮਿੰਟ 'ਚ ਚਲਾ ਗਿਆ। ਦੁੱਲੇ ਨੇ ਦਰਵਾਜਾ ਖੋਲ੍ਹਿਆ ਤੇ ਅਣਮੰਨੇ ਜਿਹੇ ਬੋਲ 'ਚ 'ਸੁਣਾ ਬਾਈ ਕੀ ਹਾਲ ਆ?' ਕਹਿ ਮੇਰਾ ਉਤਰ ਉਡੀਕੇ ਬਿਨਾਂ ਸੋਫੇ ਤੇ ਲੰਮਾ ਪੈ ਗਿਆ। ਉਹਦੇ ਲਿਵਿੰਗ ਰੂਮ 'ਚ ਦੋ ਭਾਈ ਹੋਰ ਬੈਠੇ ਸਨ। ਸਾਰਿਆਂ ਦੇ ਹੱਥਾਂ 'ਚ ਸ਼ਰਾਬ ਦੀਆਂ ਭਰੀਆਂ ਗਲਾਸੀਆਂ ਸਨ।

"ਪੀਏਂਗਾ?" ਦੁੱਲੇ ਨੇ ਸ਼ਾਇਦ ਮੈਨੂੰ ਹੀ ਪੁੱਛਿਆ ਸੀ।

"ਇਹ ਚੀਜ ਵੀ ਪੁੱਛਕੇ ਪਿਆਵੇਂਗਾ.....ਦੁੱਲਿਆ ਮੈਂ ਤਾਂ....।"

"ਪੀਤਿਆ.....ਮੇਰਾ ਨਾ ਦੁੱਲਾ ਨੀ...ਛਰਦੂਲ ਐ....ਤੇ ਮੈਂ ਤੈਥੋਂ ਵੱਡਾ, ਥੋੜ੍ਹੀ-ਬਾਅਲੀ ਰਛਪਕਟ ਨਾਲ ਬੋਲਣਾ ਚਾਹੀਦਾ....ਊਂ ਤਾਂ ਥੋਡੇ ਘਰ ਦੇ ਛਾਰਿਆਂ ਨੂੰ ਦਬਦੇ ਫਿਰਦੇ ਆ ਪੀਤਾ ਐਮ. ਏ. ਪਾਛ ਆ...ਐਮ. ਏ...ਪਾਛ....ਹਾਅ....ਅਹਾਅ....।"

ਉਹਦਾ ਹਾਸਾ ਆਰੀ ਦੇ ਦੰਦਿਆਂ ਵਾਂਗ ਮੇਰਾ ਪਿੰਡਾ ਕੱਟ ਰਿਹਾ ਸੀ। ਗਰਕਣ ਲਈ ਜਿਵੇਂ ਧਰਤੀ ਤੋਂ ਵਿਹਲ ਮੰਗ ਰਿਹਾ ਹੋਵਾਂ। ਸੰਭਲਕੇ ਬੋਲਿਆ, "ਦੁੱਲਿਆ...ਸਾਰੀ ਉਮਰ ਤੈਨੂੰ ਜਿਵੇਂ ਬੁਲਾਉਂਦਾ ਰਿਹਾਂ, ਉਵੇ ਬੁਲਾ ਰਿਹਾ....ਪਰ ਭਰਾ, ਜੇ ਤੈਨੂੰ ਕੋਈ ਇਤਰਾਜ ਹੈ ਤਾਂ ਮੇਰੀ ਜੀਭ ਕਿਹੜਾ ਸਰਦਾਰ ਸਰਦੂਲ ਸਿੰਘ ਕਹਿੰਦੀ ਥੱਕਜੂ!"

"ਲੈ ਯਾਰ, ਭਰਾਵਾਂ ਭਰਾਵਾਂ 'ਚ ਕਾਹਦੀ ਵਿਥ।" ਭਾਈਆਂ ਚੋਂ ਇਕ ਬੋਲਿਆ। "ਮਾਂ ਬਾਪ ਲਈ ਬੁੱਧੂ ਨੇ ਬੁੱਧੂ ਰਹਿਣਾ ਸਾਰੀ ਉਮਰ, ਉਹ ਭਾਵੇਂ ਚੀਫ ਮਨਿਸਟਰ ਬੁੱਧ ਸਿਓਂ ਬਰਾੜ ਬਣਜੇ।"

"ਆਹ ਮੁਲਕ 'ਚ ਕਾਹਦਾ ਕੋਈ ਭਰਾ ਭਰਾ," ਭਰਿਆ ਪਿਆ ਸੀ ਦੁੱਲਾ, "ਇੱਥੇ ਤਾਂ ਛਾਰੇ ਇਕ ਦੂਜੇ ਦੀ ਚਮੜੀ ਲਾਹੁੰਦੇ ਫਿਰਦੇ ਆ"

"ਹੋ ਸਕਦੈ ਸਰਦੂਲ ਸਿਆਂ ਮੇਰਾ ਵਹਿਮ ਹੋਵੇ, ਪਰ ਮੈਨੂੰ ਲਗਦੈ ਜਿਵੇਂ ਤੂੰ ਇਹ ਸਭ ਕੁੱਛ ਮੈਨੂੰ ਸੁਣਾ ਰਿਹਾ ਹੋਵੇਂ।"

"ਹੋਰ ਮੈਂ ਗੁਆਦੀਆਂ ਦੇ ਬੁੜੇ ਨੂੰ ਛਣਾਉਨਾ?"

"ਅਸੀਂ ਤੇਰੀ ਕੀ ਚਮੜੀ ਲਾਹ ਲਈ ਵੀਰ ਮੇਰਿਆ?"

ਬਾਕੀ ਸਫਾ 17ਤੇ

# ਸੋਲਡੈਰਿਟੀ ਲੀਡਰ ਲੈਕ ਵਲੈਂਸਾ ਦੀ ਕੈਨੇਡੀਅਨ ਫੇਰੀ।

ਰਾਜ ਚੋਹਾਨ

ਪੋਲੈਂਡ ਦੇ ਸੋਲਡੈਰਿਟੀ ਲੀਡਰ ਲੈਕ ਵਲੈਂਸਾ, ਜਿਸਨੂੰ ਨੋਬਲ ਅਵਾਰਡ ਵੀ ਮਿਲ ਚੁਕਿਆ ਹੈ, ਨੂੰ ਹਰ ਕੋਈ ਜਾਣਦਾ ਹੈ। ਵਲੈਂਸਾ ਪਿਛਲੇ ਸਾਲ ਨਵੰਬਰ ਵਿਚ ਕੈਨੇਡਾ ਅਤੇ ਅਮਰੀਕਾ ਦੇ ਦੌਰੇ 'ਤੇ ਆਇਆ। ਉਸਦੇ ਇਸ ਦੌਰੇ ਦਾ ਮਕਸਦ ਕੈਨੇਡੀਅਨ ਅਤੇ ਅਮਰੀਕਨ ਸਰਮਾਏਦਾਰਾਂ ਨੂੰ ਉਤਸ਼ਾਹਿਤ ਕਰਨਾਂ ਸੀ ਤਾਂ ਕਿ ਉਹ ਪੋਲੈਂਡ ਵਿਚ ਆਪਣਾਂ ਸਰਮਾਇਆ ਲਾਉਣ।

ਉਸਦਾ ਇਹ ਦੌਰਾ ਕੈਨੇਡੀਅਨ ਲੇਬਰ ਕਾਂਗਰਸ (CLC) ਅਤੇ ਕੁੱਝ ਹੋਰ ਯੂਨੀਅਨਾਂ ਨੇ ਵੀ ਸਪੋਂਸਰ ਕੀਤਾ ਸੀ। ਉਸਦੇ ਮਾਣ ਵਿਚ ਲੇਬਰ ਮੂਵਮੈਂਟ ਨੇ ਇੱਕ ਪ੍ਰੋਗਰਾਮ ਅਯੋਜਿਤ ਕੀਤਾ ਤਾਂ ਕਿ ਵੱਧ ਤੋਂ ਵੱਧ ਲੇਬਰ ਨੁਮਾਇੰਦਿਆਂ ਨੂੰ ਉਸਦੇ ਵਿਚਾਰ ਸੁਣਨ ਦਾ ਮੌਕਾ ਮਿਲੇ। ਉਹਨਾਂ ਲੋਕਾਂ, ਜੋ ਸੋਲਡੈਰਿਟੀ ਮੂਵਮੈਂਟ ਵਿਚ ਮਜ਼ਦੂਰਾਂ ਦੇ ਘੋਲ, ਅਤੇ ਲੈਕ ਵਲੈਂਸਾ ਦੇ ਇਸ ਲਹਿਰ ਸਬੰਧੀ ਵਿਅਕਤੀਗਤ ਤਜਰਬੇ ਨੂੰ ਸੁਣਨ ਲਈ ਗਏ ਸਨ, ਨੂੰ ਕਾਫੀ ਨਮੋਸ਼ੀ ਹੋਈ। ਲੈਕ ਵਲੈਂਸਾ ਨੇ ਆਪਣੀ ਤਕਰੀਰ ਵਿਚ ਇਕ ਵਾਰ ਵੀ ਮਜ਼ਦੂਰਾਂ ਦਾ ਜ਼ਿਕਰ ਨਹੀਂ ਕੀਤਾ, ਉਸਨੇ ਸਿਰਫ ਇਸੇ ਗੱਲ ਤੇ ਜ਼ੋਰ ਦਿੱਤਾ ਕਿ ਪੋਲੈਂਡ ਦੇ ਦਰਵਾਜ਼ੇ ਸਰਮਾਇਆ ਲਾਉਣ ਲਈ ਖੁੱਲੇ ਹਨ।

ਉਸਨੇ ਕੈਨੇਡੀਅਨ ਮਜ਼ਦੂਰਾਂ ਨੂੰ ਪੋਲੈਂਡ ਦੀਆਂ ਟਰੇਡ ਯੂਨੀਅਨਾਂ ਨਾਲ ਮੇਲ ਜੋਲ ਵਧਾਉਣ ਲਈ ਵੀ ਨਹੀਂ ਕਿਹਾ, ਪਰੰਤੂ ਉਸਨੇ ਇਹਨਾਂ ਕਾਮਿਆਂ ਨੂੰ ਇਕ ਟੂਰਿਸਟ ਦੇ ਤੋਰ ਤੇ ਆਉਣ ਲਈ ਕਿਹਾ ਅਤੇ ਆਖਿਆ ਕਿ ਜਦ ਉਹ ਪੋਲੈਂਡ ਜਾਣ ਤਾਂ ਖੁੱਲਾ ਕੈਸ਼ ਲੈ ਕੇ ਜਾਣ।

ਉਸਨੇ ਵਾਰ ਵਾਰ ਇਸੇ ਗੱਲ 'ਤੇ ਜ਼ੋਰ ਦਿੱਤਾ ਕਿ "ਆਉ, ਆਪਣੀ ਪੂੰਜੀ ਪੋਲੈਂਡ ਵਿਚ ਲਾਉ ਅਤੇ ਮੁਨਾਫਾ ਕਮਾਉਣ ਦੇ ਸੁਨਿਹਰੀ ਮੌਕੇ ਨੂੰ ਹੱਥੋਂ ਨਾ ਜਾਣ ਦਿਉ। ਸਾਨੂੰ ਆਪਣਾਂ ਤਜਰਬਾ ਅਤੇ ਤਕਨਾਲੋਜੀ ਦਿਉ, ਅਸੀਂ ਤੁਹਾਡੇ ਲਈ ਕੰਮ ਕਰਾਂਗੇ।" ਉਸਦੀ ਤਕਰੀਰ ਤੋਂ ਇਹ ਸਾਫ ਜ਼ਾਹਰ ਹੋ ਰਿਹਾ ਸੀ ਕਿ ਜੇਕਰ ਪੱਛਮੀ ਸਰਮਾਇਆ ਪੋਲੈਂਡ ਵਿਚ ਲਾਉਣ ਨਾਲ ਪੋਲੈਂਡ ਦੇ ਮਜ਼ਦੂਰਾਂ ਦੀ ਲੁੱਟ ਖਸੁੱਟ ਹੁੰਦੀ ਹੈ ਤਾਂ ਕੋਈ ਫਿਕਰ ਵਾਲੀ ਗੱਲ ਨਹੀਂ।

ਉਸਨੂੰ ਕਨੇਡੀਅਨ ਯੂਨੀਅਨ ਆਫ ਪਬਲਿਕ ਇੰਪਲਾਈਜ਼ ਦੇ ਲੀਡਰ ਜੈੱਫ ਰੋਜ਼ ਨੇ ਸੁਆਲ ਪੁਛਿਆ ਕਿ ਪੋਲੈਂਡ ਇਕ ਸਿਸਟਮ ਨੂੰ ਛੱਡਕੇ ਦੂਸਰੇ ਸਿਸਟਮ ਨੂੰ ਅਪਨਾ ਰਿਹਾ ਹੈ, ਇਸ ਤਬਦੀਲੀ ਦੋਰਾਨ ਮਜ਼ਦੂਰ ਕਾਮਿਆਂ ਦੇ ਮੁੱਢਲੇ ਹੱਕਾਂ ਅਤੇ ਮੌਜੂਦਾ ਸਮਾਜਿਕ ਢਾਂਚੇ ਨੂੰ ਬਰਕਰਾਰ ਰੱਖਣ ਲਈ ਪੋਲੈਂਡ ਦੀ ਨਵੀਂ ਸਰਕਾਰ ਵਲੋਂ ਕੀ ਯਤਨ ਕੀਤੇ ਗਏ ਹਨ? ਲੈਕ ਵਲੈਂਸਾ ਦਾ ਜੁਆਬ ਸੀ, "ਸਾਡਾ ਨਿਸ਼ਾਨਾ ਦੇਸ਼ ਵਿੱਚ ਖੁਸ਼ਹਾਲੀ ਲਿਆਉਣਾਂ ਹੈ ਜਿਸ ਨਾਲ ਲੋਕਾਂ ਕੋਲ ਚੋਖਾ ਪੈਸਾ ਹੋਵੇਗਾ ਅਤੇ ਉਹ ਆਪਣੀਆਂ ਸਹੂਲਤਾਂ ਖੁਦ ਪ੍ਰਾਪਤ ਕਰ ਸਕਣਗੇ।"

ਸ਼ਾਇਦ ਪੋਲੈਂਡ ਦੀ ਨਵੀਂ ਲੀਡਰਸ਼ਿਪ ਇਹ ਨਹੀਂ ਜਾਣਦੀ ਕਿ ਸਰਮਾਏਦਾਰੀ ਜਦ ਆਪਣਾਂ ਸਰਮਾਇਆ ਲਾਉਂਦੀ ਹੈ ਤਾਂ ਉਸਦਾ ਮਕਸਦ ਲੋਕਾਂ ਦੀ ਖੁਸ਼ਹਾਲੀ ਨਹੀਂ ਬਲਕਿ ਮੁਨਾਫਾ ਕਮਾਉਣਾ ਹੀ ਹੁੰਦਾ ਹੈ। ਉਸਦੀਆਂ ਗੱਲਾਂ ਤੋਂ ਇਹ ਵੀ ਲੱਗਦਾ ਸੀ ਕਿ ਪੋਲੈਂਡ ਦੀ ਸਰਕਾਰ ਨੂੰ ਇਸ ਗੱਲ ਦੀ ਕੋਈ ਬਹੁੱਤੀ ਚਿੰਤਾ ਨਹੀਂ ਕਿ ਕਿਸ ਪਰਾਈਵੇਟ ਅਮਰੀਕਨ ਕੰਪਨੀ ਦਾ ਕਿਹੋ ਜਿਹਾ ਕਿਰਦਾਰ ਹੈ, ਉਹਨਾਂ ਨੂੰ ਤਾਂ ਸਿਰਫ ਸਰਮਾਇਆ ਚਾਹੀਦਾ ਹੈ।

ਉਸਨੂੰ ਇਕ ਹੋਰ ਸੁਆਲ ਔਰਤਾਂ ਦੀ ਬਰਾਬਰੀ ਬਾਰੇ ਪੁਛਿਆ ਗਿਆ। ਲੈਕ ਵਲੈਂਸਾ ਦਾ ਜੁਆਬ ਸੀ, "ਸ਼ਾਇਦ ਤੁਹਾਡੀ ਸੋਚ ਵੱਖਰੀ ਹੋਵੇ ਪਰ ਮੇਰੇ ਖਿਆਲ ਵਿੱਚ ਔਰਤਾਂ ਦਾ ਟਰੈਕਟਰ ਚਲਾਉਣਾ ਜਾਂ ਹੋਰ ਅਜਿਹੇ ਕੰਮ ਕਰਨਾ ਠੀਕ ਨਹੀਂ ਹੈ, ਔਰਤਾਂ ਦੀ ਤੁਲਨਾ ਤਾਂ ਫੁਲਾਂ ਨਾਲ ਕਰਨੀ ਚਾਹੀਦੀ ਹੈ।"

ਲੈਕ ਵਲੈਂਸਾ ਨੂੰ ਸੁਣਨ ਤੋਂ ਮਗਰੋਂ ਉਹ ਕੈਨੇਡੀਅਨ ਲੇਬਰ ਲੀਡਰ ਜੋ ਉਸਦੀ ਖੁਲ੍ਹੇਆਮ ਸਲਾਹੁਤਾ ਕਰਦੇ ਹੁੰਦੇ ਸਨ, ਆਪਣੇ ਆਪ ਨੂੰ ਉਸਦੇ ਹਮਾਇਤੀ ਕਹਾਉਣ ਤੋਂ ਕਾਫੀ ਸੰਕੋਚ ਕਰਦੇ ਹਨ।

ਪੋਲੈਂਡ ਦੀ ਨਵੀਂ ਸਰਕਾਰ ਕਾਮਿਆਂ ਦੇ ਹੱਕਾਂ ਅਤੇ ਔਰਤਾਂ ਦੀ ਬਰਾਬਰੀ ਲਈ ਕਿੰਨੀ ਕੁ ਫਿਕਰਮੰਦ ਹੈ ਅਤੇ ਇਸ ਸਬੰਧੀ ਕੀ ਯਤਨ ਕਰਦੀ ਹੈ ਇਹ ਤਾਂ ਆਉਣ ਵਾਲਾ ਸਮਾਂ ਹੀ ਦੱਸੇਗਾ, ਪਰ ਕੈਨੇਡੀਅਨ ਮਜ਼ਦੂਰ ਜਮਾਤ ਲਈ ਇਹ ਸੋਚਣਾ ਜ਼ਰੂਰ ਬਣਦਾ ਹੈ ਕਿ ਪੋਲੈਂਡ ਅਤੇ ਪੂਰਬੀ ਯੂਰਪ ਵਿੱਚ ਆ ਰਹੀਆਂ ਤਬਦੀਲੀਆਂ ਦਾ ਸਮੁੱਚੀ ਮਜ਼ਦੂਰ ਜਮਾਤ ਉੱਪਰ ਕੀ ਅਸਰ ਪੈ ਸਕਦਾ ਹੈ ਅਤੇ ਇਸ ਬਾਰੇ ਕੀ ਕਰਨਾ ਚਾਹੀਦਾ ਹੈ? ●

ਸਫਾ 16 ਦੀ ਬਾਕੀ

"ਛੱਡਿਆ ਵੀ ਕੀ ਆ....ਦੋ ਛਾਲ ਰਿਹਾ ਬੋਡੇ ਨਾਲ....ਇਕ ਦਿਨ ਕੰਮ ਤੋਂ ਮਿਛ ਨੀਂ ਕੀਤਾ...ਪੱਲੇ ਦੁਆਨੀ ਨੀਂ।"

"ਲੇਖਾ ਮਾਵਾਂ ਧੀਆਂ ਦਾ ਵੀ ਹੁੰਦਾ, ਮੇਰੇ ਭਰਾ....ਜੇ ਤੈਨੂੰ ਹਿਸਾਬ ਕਿਤਾਬ 'ਚ ਵਾਧ ਘਾਟ ਲਗਦੀ ਐ....ਤਾਂ ਵੱਡੇ ਭਾਈ ਸਾਹਬ ਨਾਲ ਬਹਿਕੇ ਨਿਬੜਲੀਂ।"

"ਆਹ ਤਾਂ ਬਾਈ ਦੀ ਗੱਲ ਸੋਲਾਂ ਆਨੇ ਆ," ਬੈਠੇ ਭਾਈਆਂ ਚੋਂ ਇਕ ਨੇ ਗਲਾਸੀ 'ਚ ਬਚਦਾ ਪੈੱਗ ਅੰਦਰ ਹਲਕ ਕਰਕੇ ਕਿਹਾ।

"ਗੱਲ ਛੁਆਹ ਛੋਲਾਂ ਆਨੇ ਆ...ਤੂੰ ਐਮੇਂ ਆਪਦੀਆਂ ਜੱਭਲੀਆਂ ਮਾਰੀ ਜਾਨਾਂ...," ਦੁੱਲੇ ਨੇ ਲਾਲ ਲਾਲ ਅੱਖਾਂ ਉਹਦੇ ਵਲ ਕੱਢੀਆਂ। ਉਹ ਭਾਈ ਚੁਪ ਜਿਹੀ ਵੱਟ ਛੱਤ ਵਲ ਝਾਕਣ ਲੱਗ ਪਿਆ। "ਇਹ ਟੱਬਰ ਤਾਂ ਪੜ੍ਹਿਆ ਛੋਲਾਂ-ਛੋਲਾਂ...ਤੇ ਆਪਾਂ ਹੋਏ ਅਨਪੜ੍ਹ....ਬੇਵਕੂਫ...ਹਿਛਾਬ ਕਿਤਾਬ ਕਰਦਾ ਬੰਦਾ ਹਿਛਾਬ ਕਿਤਾਬ ਆਲਿਆਂ ਨਾ....ਚਲ ਵੜਦਾ ਹਿਛਾਬ-ਕਿਤਾਬ ਕਰਨ....ਜੇ ਮੇਰੇ ਅੰਨੀ ਨਾ ਛੈਂਕੜੇ ਹੋਰ ਕਦਤੇ..," ਸ਼ਰਾਬ ਦੀ ਘੁਟ ਭਰ ਉਹ ਫੇਰ ਬੋਲਿਆ, "ਨਾ ਭਰਾਵੋ....ਐਮੇ ਈ ਨੰਗ ਹੋਏ ਪਏ ਆਂ, ਆਪਾਂ ਜੀ ਜਾਂਦੇ ਇਹੋ ਜਿਹਿਆਂ ਦੇ।"

ਬੇਸਮਿੰਟ ਚੋਂ ਬਾਹਰ ਨਿਕਲਦਿਆਂ ਮੈਨੂੰ ਇੰਜ ਪ੍ਰਤੀਤ ਹੋ ਰਿਹਾ ਸੀ ਜਿਵੇਂ ਮੇਰੇ ਪੈਰ ਕਿਸੇ ਸੰਗਲ ਨਾਲ ਨੂੜੇ ਹੋਣ।

ROYAL LePAGE

#2-10160 - 152 ST.
SURREY, B.C.

589-8282

It's you that counts the most!

SURREY GUILDFORD

ਆਪਣੀ ਜਾਇਦਾਦ ਦੀ ਮਾਰਕਿਟ ਕੀਮਤ ਲਈ ਮੁਫਤ ਸਲਾਹ ਲੈਣੀ ਹੋਵੇ ਤਾਂ ਕੈਨੇਡਾ ਦੀ ਸੱਭ ਤੋਂ ਵੱਡੀ ਰੀਅਲ ਇਸਟੇਟ ਕੰਪਨੀ ਰੋਇਲ ਲੀ ਪੇਜ਼ ਦੇ ਦਰਸ਼ਨ ਗਿੱਲ ਨੂੰ ਫੋਨ ਕਰੋ:

## 589-8282

ਦਰਸ਼ਨ ਗਿੱਲ ਤੁਹਾਡੀ ਮਾਰਗੇਜ਼ ਲੈਣ ਵਿਚ ਵੀ ਸਹਾਇਤਾ ਕਰ ਸਕਦੇ ਹਨ। ਰੌਇਲ ਲੀ ਪੇਜ਼ ਨੇ ਆਪਣੀ ਮਾਰਗੇਜ਼ ਕੰਪਨੀ ਸ਼ੁਰੂ ਕਰ ਦਿੱਤੀ ਹੈ ਜਿੱਥੋਂ ਤੁਹਾਨੂੰ ਸਸਤੇ ਰੇਟ ਤੇ ਮਾਰਗੇਜ਼ ਮਿਲ ਸਕਦੀ ਹੈ।

**ਹੋਰ ਸੇਵਾਵਾਂ:**
* ਘਰ ਖ੍ਰੀਦਣਾ ਹੋਵੇ ਜਾਂ ਵੇਚਣਾ ਹੋਵੇ ਤਾਂ ਸਹੀ ਮੁੱਲ ਦਿਵਾਉਣ ਵਿਚ ਸਹਾਇਤਾ।
* ਇਸ ਸਮੇਂ ਘਰ ਬਣਾਉਣ ਲਈ ਲਾਟਾਂ ਦੇ ਭਾਅ ਵਾਜਬ ਹਨ। ਵਧੀਆ ਲਾਟਾਂ ਸਸਤੇ ਭਾਆ ਉੱਤੇ।
* ਫਾਰਮ ਜਾਂ ਬਿਜਨਸ ਖ੍ਰੀਦਣ ਜਾਂ ਵੇਚਣ ਵਿਚ ਮਦਦ।

**For All Your Real Estate Needs**
**Contact Darshun Gill Ph: 589-8282**

**ROYAL LEPAGE MORTGAGE COMPANY**

**SERVICE**
**#2-10160-152 St., Surrey, B.C.**

# *Kohli Master Cuts Beauty Salon*

ਵਲੋਂ ਨਵੀਂ ਦੁਕਾਨ ਖੋਲ੍ਹਣ ਦਾ ਐਲਾਨ

**215 East 49th Ave.** (At Main St.)

**Ph. 327-2779**

* Colour
* Perms
* Facials
* Beard Trim
* Scalp Treatment
* Ear Piercing
* Eye Brow Arching
* Threading
* Shave

**2 Other Locations To Serve you**

| Kohli Unisex Hairstyling | Kohlis |
| --- | --- |
| 6480 - Victoria Dr. Van.<br>Ph. 321-5555 | 214 E. 50th Ave<br>Vancouver, B.C.<br>Ph. 324-2665 |

# Shan Drapery Ltd.



ਘਰ ਨੂੰ ਵਧੀਆ ਪਰਦਿਆਂ ਨਾਲ ਸ਼ਿੰਗਾਰਨ ਲਈ ਸਾਡੀਆਂ ਸੇਵਾਵਾਂ ਦਾ ਲਾਭ ਉਠਾਉ। ਪਰਦਿਆਂ ਸਬੰਧੀ ਸਾਡਾ ਡੂੰਘਾ ਤੇ ਲੰਮਾ ਤਜ਼ਰਬਾ ਹੈ। -ਸੁੱਚਾ ਸਿੰਘ ਕਲੇਰ

*CUSTOM DRAPERIES
*DRAPERY FABRICS
*DRAPERY HARDWARE
*VERTICAL BLINDS
*VENETIAN BLINDS
*MICRO BLINDS
*FREE ESTIMATE

**6543 - Main Street (Punjabi Market)**
**Vancouver, B.C. V5X 3H1**
***Call Sucha Singh Claire***
**325-6090**

# ਝੰਡੇ ਤੇ ਸਾਹਿਤਕਾਰ

## -ਕ੍ਰਿਸ਼ਨ ਚੰਦਰ

*(ਹਿੰਦੋਸਤਾਨ ਤੇ ਪਾਕਿਸਤਾਨ ਦਰਮਿਆਨ 1965 ਦੀ ਜੰਗ ਤੋਂ ਬਾਅਦ ਕਰਿਸ਼ਨ ਚੰਦਰ ਅਤੇ ਫ਼ੈਜ਼ ਅਹਿਮਦ ਫ਼ੈਜ਼ ਮਾਸਕੋ ਵਿਚ ਕਿਸੇ ਕਾਨਫਰਾਂਸ ਤੇ ਗਏ ਹੋਏ ਸਨ। ਕਰਿਸ਼ਨ ਚੰਦਰ ਨੇ ਫ਼ੈਜ ਨਾਲ ਹੋਈ ਉਸ ਮਿਲਣੀ ਬਾਰੇ ਆਪਣੀਆਂ ਯਾਦਾਂ ਸਾਂਝੀਆਂ ਕਰਦਿਆਂ ਜੰਗ ਸੰਬੰਧੀ ਲੇਖਕਾਂ ਦੇ ਰਵੱਈਏ ਨੂੰ ਬਾਖੂਬੀ ਸਾਹਮਣੇ ਲਿਆਂਦਾ ਹੈ। ਹੁਣ ਫੇਰ ਦੋਹਾਂ ਮੁਲਕਾਂ ਵਿਚਕਾਰ ਜੰਗ ਦੀਆਂ ਤਿਆਰੀਆਂ ਹੋ ਰਹੀਆਂ ਹਨ। ਅਸੀਂ ਵਤਨ ਦੇ ਪਾਠਕਾਂ ਲਈ ਇਹ ਯਾਦਾਂ ਪੇਸ਼ ਕਰ ਰਹੇ ਹਾਂ। ਇਹ ਯਾਦਾਂ ਪੜ੍ਹ ਮਨ ਵਿਚ ਇਕ ਸੁਆਲ ਉੱਠਦਾ ਹੈ- ਕਾਸ਼ ਸਮੇਂ ਦੀਆਂ ਸਰਕਾਰਾਂ ਸਾਡੇ ਮਹਿਬੂਬ ਲੇਖਕਾਂ ਤੇ ਆਮ ਲੋਕਾਂ ਦੇ ਅਹਿਸਾਸਾਂ ਦੀ ਕੁਝ ਕਦਰ ਕਰਦੀਆਂ ਹੁੰਦੀਆਂ। -ਸੰਪਾਦਕ)*

ਇਹ ਕਾਂਗਰਸ 1965 ਦੀ ਹਿੰਦ ਪਾਕ ਜੰਗ ਤੋਂ ਬਅਦ ਹੋਈ ਸੀ। ਇਸ ਗੱਲ ਨੂੰ ਜ਼ਿਹਨ ਵਿਚ ਰੱਖਿਓ, ਹਾਲਾਂ ਕਿ ਮੇਰੇ ਮਨ 'ਚ ਇਹ ਗੱਲ ਬਿਲਕੁਲ ਨਹੀਂ ਸੀ ਪਰ ਹੋ ਸਕਦਾ ਹੈ ਕਿ ਇੰਤਜ਼ਾਮ ਕਰਨ ਵਾਲਿਆਂ ਦੇ ਮਨ 'ਚ ਇਹ ਗੱਲ ਹੋਵੇ। ਮੈਂ ਅਤੇ ਫੈਜ਼ ਦੋਨੋ ਹੋਟਲ ਮਸਕਵਾ ਵਿਚ ਠਹਿਰੇ ਹੋਏ ਸੀ। ਪਰ ਇਕ ਦੂਜੇ ਨਾਲ ਮੁਲਾਕਾਤ ਦਾ ਮੌਕਾ ਨਹੀਂ ਸੀ ਲੱਗਾ। ਪਹਿਲੀ ਸ਼ਾਮ ਮੈਂ ਜਦੋਂ ਮਸਕਵਾ ਹੋਟਲ ਦੇ ਵੱਡੇ ਡਾਈਨਿੰਗ ਹਾਲ ਵਿਚ ਖਾਣ ਲਈ ਗਿਆ ਤਾਂ ਦੇਖਿਆ ਕਿ ਹਰ ਮੁਲਕ ਦੇ ਨੁਮਾਇੰਦਿਆਂ ਲਈ ਇਕ ਵੱਖਰੀ ਮੇਜ਼ ਸਜੀ ਹੋਈ ਸੀ ਅਤੇ ਮੇਜ਼ ਉਪਰ ਉਸ ਮੁਲਕ ਦਾ ਇਕ ਛੋਟਾ ਜਿਹਾ ਝੰਡਾ ਵੀ ਲਹਿਰਾ ਰਿਹਾ ਹੈ। ਮੈਂ ਆਲੇ ਦੁਆਲੇ ਦੇਖਿਆ ਤਾਂ ਪਾਕਿਸਤਾਨ ਦੀ ਮੇਜ਼ ਅਤੇ ਹਿੰਦੁਸਤਾਨ ਦੀ ਮੇਜ਼ ਵਿਚ ਘੱਟੋ ਘੱਟ ਤੀਹ ਤੋਂ ਉਪਰ ਮੇਜ਼ਾਂ ਦਾ ਫਾਸਲਾ ਸੀ। ਮੈਂ ਮੁਸਕਰਾ ਕੇ ਚੁੱਪ ਰਿਹਾ ਅਤੇ ਆਪਣੀ ਮੇਜ਼ ਤੇ ਬੈਠ ਗਿਆ। ਫੈਜ਼ ਅਜੇ ਮੇਜ਼ ਤੇ ਆਏ ਨਹੀਂ ਸਨ।

ਪਹਿਲੇ ਪੰਦਰਾਂ ਵੀਹ ਮਿੰਟ ਪੀਣ ਪਾਣ ਵਿਚ ਲੰਘ ਗਏ। ਏਨੇ ਵਿਚ ਮੈਂ ਦੇਖਿਆ ਕਿ ਫੈਜ਼ ਕਿਸੇ ਹੋਰ ਦਰਵਾਜੇ ਚੋਂ ਦਾਖਲ ਹੋ ਕੇ ਆਪਣੀ ਮੇਜ਼ ਵੱਲ ਜਾ ਰਹੇ ਹਨ। ਕੁਰਸੀ ਤੇ ਬੈਠ ਕੇ ਉਹਨਾਂ ਨੇ ਵੀ ਮੇਰੇ ਵਾਂਗ ਚਾਰੇ ਪਾਸੇ ਨਿਗਾਹ ਦੁੜਾਈ। ਲਗਦਾ ਸੀ ਕਿ ਉਹਨਾਂ ਨੂੰ ਵੀ ਕਿਸੇ ਦੂਜੀ ਮੇਜ਼ ਦੀ ਤਲਾਸ਼ ਸੀ। ਇਕ ਦਮ ਮੇਰੀਆਂ ਤੇ ਫੈਜ਼ ਦੀਆਂ ਅੱਖਾਂ ਚਾਰ ਹੋਈਆਂ। ਉਹ ਇਕ ਦਮ ਆਪਣੀ ਕੁਰਸੀ ਤੋਂ ਉਠ ਕੇ ਖੜੇ ਗਏ ਅਤੇ ਮੈਂ ਆਪਣੀ ਕੁਰਸੀ ਤੋਂ। ਇਸ ਵੇਲੇ ਸਾਰਾ ਹਾਲ ਸਾਡੇ ਦੋਹਾਂ ਵੱਲ ਅਜੀਬ ਨਿਗਾਹਾਂ ਨਾਲ ਦੇਖ ਰਿਹਾ ਸੀ।

ਫੇਰ ਇਸ ਤਰ੍ਹਾਂ ਹੋਈ ਕਿ ਮੈਂ ਆਪਣੀ ਮੇਜ਼ ਤੋਂ ਹਿੰਦੋਸਤਾਨ ਦਾ ਝੰਡਾ ਲੈ ਲਿਆ ਅਤੇ ਫੈਜ਼ ਨੇ ਆਪਣੀ ਮੇਜ਼ ਤੋਂ ਪਾਕਿਸਤਾਨ ਦਾ ਝੰਡਾ ਲੈ ਲਿਆ। ਅਸੀਂ ਦੋਵੇਂ ਮੇਜ਼ਾਂ ਲੰਘਦੇ ਇਕ ਦੂਜੇ ਵੱਲ ਵੱਧਦੇ ਹੋਏ ਵਿਚਾਲੇ ਜਿਹੇ ਆ ਕੇ ਇਕ ਮੇਜ਼ ਕੋਲ ਰੁਕ ਗਏ। ਇਸ ਮੇਜ਼ ਤੇ ਅਸੀਂ ਦੋਹਾਂ ਨੇ ਹਿੰਦੁਸਤਾਨ ਅਤੇ ਪਾਕਿਸਤਾਨ ਦਾ ਝੰਡਾ ਨਾਲ ਨਾਲ ਲਹਿਰਾ ਦਿੱਤੇ ਅਤੇ ਇਕ ਦੂਜੇ ਨਾਲ ਬਗਲਗੀਰ ਹੋ ਗਏ।

ਸਾਰੇ ਹਾਲ ਵਿਚ ਤਾੜੀਆਂ ਵੱਜਣ ਲੱਗੀਆਂ।

ਤਾੜੀਆਂ ਉਸ ਵਕਤ ਤੱਕ ਵਜਦੀਆਂ ਰਹੀਆਂ ਜਦ ਤੱਕ ਫੈਜ਼ ਅਤੇ ਉਸਦੀ ਤਰਜ਼ਮਾਨ, ਮੈਂ ਅਤੇ ਸਲਮੀ ਅਤੇ ਸਾਡੀ ਤਰਜ਼ਮਾਨ ਅਈਰਾਨਾ ਉਸ ਮੇਜ਼ ਦੇ ਚਾਰੀਂ ਪਾਸੀ ਬੈਠ ਨਾ ਗਏ।

"ਕੀ ਸਮਝਦੇ ਆ ਇਹ ਲੋਕ? ਕੀ ਅਸੀਂ ਵੀ ਦੂਜਿਆਂ ਦੇ ਅਸਰ ਥੱਲੇ ਆਉਣ ਵਾਲੇ ਸਿਆਸਤਦਾਨਾਂ ਵਾਂਗ ਇਕ ਦੂਜੇ ਦੇ ਦੁਸ਼ਮਣ ਹਾਂ? ਸਾਹਿਤ ਵਿਚ ਇਹ ਦੁਸ਼ਮਣੀ ਨਹੀਂ ਚਲਦੀ ਅਤੇ ਕਾਸ਼ ਇਹ ਕਿਤੇ ਵੀ ਨਾ ਚੱਲੇ।"

ਮੈਂ ਕਿਹਾ,"ਪਰ ਇਸ ਬਦਕਿਸਮਤੀ ਨੂੰ ਕੀ ਕਹੀਏ ਕਿ ਤੁਹਾਡੀ ਸਾਡੀ ਮੁਲਾਕਾਤ ਹੁਣ ਨਾ ਹਿੰਦੁਸਤਾਨ ਵਿਚ ਹੁੰਦੀ ਹੈ ਤੇ ਨਾ ਹੀ ਪਾਕਿਸਤਾਨ ਵਿਚ, ਜੇ ਹੁੰਦੀ ਹੈ ਤਾਂ ਸਿਰਫ ਮਾਸਕੋ ਵਿਚ।"

ਫੈਜ਼ ਨੇ ਹੱਸਦਿਆਂ ਕਿਹਾ, "ਇਹਨਾਂ ਲੋਕਾਂ ਨੂੰ ਚਾਹੀਦਾ ਆਪਣੇ ਰੂਸੀ ਸਾਹਿਤਕਾਰਾਂ ਦੀਆਂ ਕਾਨਫਰਾਂਸਾਂ ਹਰ ਸਾਲ ਕਰਿਆ ਕਰਨ, ਇਸ ਬਹਾਨੇ ਮਿਲ ਲਿਆ ਕਰਾਂਗੇ..." ਫੇਰ ਮੇਰੀ ਵੱਲ ਝੁਕ ਕੇ ਪੁਛਿਆ,"ਤੁਹਾਡੀ ਤਰਜ਼ਮਾਨ ਤਾਂ ਬਹੁਤ ਸੋਹਣੀ ਹੈ, ਕਿਥੋਂ ਲੱਭੀ ਆ?"

ਮੈਂ ਕਿਹਾ,"ਬਦਲ ਲੈ ਪਰ ਯਾਦ ਰੱਖੀ ਇਹ ਯਹੂਦਣ ਹੈ।"

ਅਸੀਂ ਸਾਰੇ ਹੱਸਣ ਲੱਗ ਪਏ, ਫਿਰ ਜਾਮ ਨਾਲ ਜਾਮ ਟਕਰਾਉਣ ਲੱਗੇ। ਦੋ ਝੰਡੇ ਨਾਲੋ ਨਾਲ ਲਹਿਰਾਉਣ ਲੱਗੇ। ਏਨੇ ਵਿਚ ਦੱਖਣੀ ਅਫਰੀਕਾ ਦੇ ਮਸ਼ਹੂਰ ਨਾਵਲ-ਨਿਗਾਰ ਅਲੈਕਸੀ ਲਾਗੁਆਨਾ ਹੱਥ ਵਿਚ ਕੋਨੀਏਕ ਦਾ ਜਾਮ ਚੁੱਕੀ ਟੋਸਟ ਕਰਨ ਲਈ ਸਾਡੀ ਮੇਜ਼ ਤੇ ਆ ਗਏ। ਫੇਰ ਕਿਤਿਓਂ ਰਸੂਲ ਗਮਜ਼ਾਦੇ ਦੀ ਨਜ਼ਰ ਸਾਡੇ ਤੇ ਪੈ ਗਈ। ਰਸੂਲ ਗਮਜ਼ਾਦਾ ਦਾ ਥਾਂ ਸੋਵੀਅਤ ਸ਼ਾਇਰੀ ਦੀਆਂ ਪਹਿਲੀਆਂ ਸਫਾਂ 'ਚ ਆਉਂਦਾ ਹੈ। ਹਿੰਦੁਸਤਾਨ ਆਂ ਚੁੱਕੇ ਹਨ ਤੇ ਉਰਦੂ ਦੇ ਸਿਰਫ ਦੋ ਲਫ਼ਜ਼ ਜਾਣਦੇ ਹਨ - "ਮਸ਼ਹੂਰ ਸ਼ਾਇਰ"। ਸਾਡੇ ਨਾਲ ਗੱਲਾਂ ਕਰਦੇ ਹੋਏ ਅਤੇ ਮੂੰਹ ਚੁੰਮਦੇ ਹੋਏ ਕਹਿਣ ਲੱਗੇ,"ਮਸ਼ਹੂਰ ਸ਼ਾਇਰ ਫੈਜ਼ ਅਹਿਮਦ ਫੈਜ਼", "ਮਸ਼ਹੂਰ ਸ਼ਾਇਰ ਕਰਿਸ਼ਨ ਚੰਦਰ", "ਮਸ਼ਹੂਰ ਸ਼ਾਇਰ ਸਲਮੀ ਸਦੀਕੀ", ਫੇਰ ਸਾਡੀ ਤਰਜ਼ਮਾਨ ਵੱਲਾਂ ਸ਼ੋਖ ਨਿਗਾਹਾਂ ਨਾਲ ਦੇਖਦੇ ਪੁਛਣ ਲੱਗੇ, "ਮਸ਼ਹੂਰ

ਮੈਂ ਕਿਹਾ, "ਅਈਰਾਨਾ"

"ਅਈਰਨਚਕਾ", ਰਸੂਲ ਗਮਜ਼ਾਦੇ ਨੇ ਉਸ ਦਾ ਨਾਂ ਹੋਰ ਵੀ ਪਿਆਰ ਨਾਲ ਲਿਆ ਅਤੇ ਉਸਦੇ ਲਾਗੇ ਹੀ ਇਕ ਕੁਰਸੀ ਘਸੀਟ ਲਈ।

ਫਿਰ ਹੋਰ ਲੋਕ ਆਉਂਦੇ ਰਹੇ। ਥੋੜੀ ਦੇਰ ਵਿਚ ਸਾਡੀ ਮੇਜ਼ ਤੇ ਪੰਜ ਸੱਤ ਝੰਡੇ ਜਮਾਂ ਹੋ ਗਏ।

ਇਸ ਤੋਂ ਬਾਅਦ ਜਿੰਨੇ ਵੀ ਦਿਨ ਅਸੀਂ ਹੋਟਲ ਮਸਕਵਾ ਵਿਚ ਰਹੇ ਮੇਰੀ ਅਤੇ ਫੈਜ਼ ਦੀ ਮੇਜ਼ ਇਕ ਹੀ ਰਹੀ - ਹਿੰਦੋਸਤਾਨ ਅਤੇ ਪਾਕਿਸਤਾਨ ਇਕ ਹੀ ਮੇਜ਼ ਤੇ ਖਾਣਾ ਖਾਂਦੇ ਰਹੇ।

(ਫੈਜ਼ ਨਾਲ ਮੁਲਾਕਾਤ - ਕਰਿਸ਼ਨ ਚੰਦਰ, ਫ਼ਨ ਔਰ ਸ਼ਖਸੀਅਤ ਦਾ ਫੈਜ਼ ਨੰਬਰ ਜੂਨ, 1981)

-(ਪੰਜਾਬੀ ਰੂਪ - ਸਾਧੂ ਬਿਨਿੰਗ)

# ਸਲਾਮ-ਐਤਵਾਰ

## ਸੁਖਪਾਲ

ਐਤਵਾਰ -ਹਫਤੇ ਦਾ ਸੱਤਵਾਂ ਦਿਨ !

ਬਾਈਬਲ ਅਨੁਸਾਰ ਰੱਬ ਨੇ ਛੇ ਦਿਨਾਂ ਵਿਚ ਸ੍ਰਿਸ਼ਟੀ ਰਚੀ ਅਤੇ ਸੱਤਵੇਂ ਦਿਨ ਨੂੰ ਆਰਾਮ ਕਰਕੇ ਪਵਿੱਤਰ ਠਹਿਰਾਇਆ। ਤਾਂ ਹੀ ਬਾਈਬਲ ਵਿਚ ਸੱਤਵੇਂ ਦਿਨ ਨੂੰ ਕੰਮ ਨਾ ਕਰਨ ਦੀ ਮੱਤ ਦਿੱਤੀ ਗਈ ਹੈ। ਇਤਫਾਕ ਨਾਲ ਉਹ ਹਫਤੇ ਦਾ ਸੱਤਵਾਂ ਦਿਨ ਹੀ ਸੀ ਜਦ ਕੁਝ "ਪੁੱਠੀ ਮੱਤ " ਵਾਲੇ ਵਿਗਿਆਨੀ ਜਨੇਵਾ ਨੇੜੇ ਇਕ ਸੁਰੰਗ ਵਿਚ ਝੋਟਿਆਂ ਵਾਂਗ ਆਪਣੇ ਕੰਮ ਵਿਚ ਜੁਟੇ ਹੋਏ ਸਨ। ਉਹ ਆਪਣੀ 'ਵਕਤ ਦੂਰਬੀਨ' ਉਸ ਪਲ ਉੱਪਰ ਫੋਕਸ ਕਰ ਰਹੇ ਸਨ ਜਿਸ ਪਲ ਸ੍ਰਿਸ਼ਟੀ ਦੀ ਰਚਨਾ ਹੋਈ ਸੀ। ਸੁਰੰਗ ਵਿਚ ਸਭ ਕੁਝ ਬਿਜਲੀ ਦੀ ਰਫਤਾਰ ਨਾਲ ਚੱਲ ਰਿਹਾ ਸੀ: ਇਲੈਕਟਰੋਨ, ਕੰਮਪਿਊਟਰ ਤੇ ਮਨੁੱਖੀ ਉਤਸ਼ਾਹ।

ਸੁਰਤ ਸੰਭਾਲਣ ਤੋਂ ਲੈ ਕੇ ਹੁਣ ਤੱਕ ਮਨੁੱਖ ਵਿਚ ਆਪਣੇ ਆਲੇ ਦੁਆਲੇ ਨੂੰ ਜਾਣਨ ਤੇ ਸਮਝਣ ਦੀ ਸੁਭਾਵਕ ਉਤਸੁਕਤਾ ਮੌਜੂਦ ਰਹੀ ਹੈ। ਨਤੀਜਨ ਪੈਦਾ ਹੋਣ ਵਾਲੇ ਸੁਆਲਾਂ ਵਿੱਚੋਂ ਮੁੱਢਲਾ ਤੇ ਸ੍ਰੇਸ਼ਟ ਸੁਆਲ ਇਹ ਰਿਹਾ ਹੈ ਕਿ ਇਸ ਸ੍ਰਿਸ਼ਟੀ ਦੀ ਰਚਨਾ ਹੋਈ ਕਿਵੇਂ। ਇਸੇ ਸੁਆਲ ਦਾ ਦੂਜਾ ਪਾਸਾ ਹੈ ਕਿ ਪਦਾਰਥ (ਜਿਸ ਤੋਂ ਹਰ ਵਸਤੂ ਬਣੀ ਹੋਈ ਹੈ - ਕਲਮ, ਕਾਗਜ਼, ਕਵੀ, ਸਭ ਕੁਝ) ਦਾ ਮੂਲ ਕੀ ਹੈ। ਇਹ ਸੁਆਲ ਹਰ ਫ਼ਲਸਫ਼ੇ ਤੇ ਹਰ ਧਰਮ ਦੀਆਂ ਜੜ੍ਹਾਂ ਵਿਚ ਬੈਠਾ ਹੈ। ਵਿਗਿਆਨ ਦਾ ਤਾਂ ਸਾਰਾ ਇਤਿਹਾਸ ਹੀ ਇਸੇ ਸੁਆਲ ਦਾ ਜੁਆਬ ਲੱਭਣ ਦਾ ਇਤਿਹਾਸ ਹੈ। ਵਿਗਿਆਨ ਦੀਆਂ ਹੁਣ ਤੱਕ ਦੀਆਂ ਪ੍ਰਾਪਤੀਆਂ ਇਸੇ ਇਤਿਹਾਸ ਦੇ ਰਾਹ ਦੇ ਵੱਖ-ਵੱਖ ਪੜਾਵਾਂ ਦੀ ਪੈਦਾਵਾਰ ਹਨ।

ਸ਼ੁਰੂ ਸ਼ੁਰੂ ਵਿਚ ਜਦੋਂ ਵਿਗਿਆਨ ਕੋਲ ਤਰਕ ਸੀ ਪਰ ਕੋਈ ਵਿਕਸਤ ਵਿਧੀ ਨਹੀਂ ਸੀ, ਧਰਮ ਕੋਲ ਗਿਆਨ ਦੀ ਚਾਹਨਾ ਸੀ ਪਰ ਜਨੂੰਨ ਨਹੀਂ ਸੀ ਤਾਂ ਧਰਮ, ਫ਼ਲਸਫ਼ਾ ਤੇ ਵਿਗਿਆਨ ਆਪਸ ਵਿਚ ਘਿਓ ਖਿੱਚੜੀ ਸਨ। ਮੁੱਢਲਾ ਮੁੱਦਾ ਇੱਕੋ ਸੀ: ਇਸ ਕਾਇਨਾਤ ਦਾ ਮੂਲ ਕੀ ਹੈ? ਜਿਉਂ ਜਿਉਂ ਵਿਗਿਆਨ ਦੀ ਵਿਧੀ ਵਿਕਸਿਤ ਹੋਈ, ਵਿਗਿਆਨ ਦੇ ਜੁਆਬ ਧਰਮ ਦੇ ਜੁਆਬਾਂ ਤੋਂ ਵੱਖ ਹੋਣੇ ਸ਼ੁਰੂ ਹੋ ਗਏ। ਸਮੇਂ ਦੀ ਸਿਆਸਤ ਇੱਥੋਂ ਤੱਕ ਵੀ ਗਈ ਕਿ ਵਿਗਿਆਨ ਦੁਆਰਾ ਖੋਜੇ ਗਏ ਸੱਚ ਤੋਂ ਖਿਝੀ ਤੇ ਬੌਖਲਾਈ ਹੋਈ ਧਰਮ ਦੀ ਸਥਾਪਤੀ ਵਿਗਿਆਨੀਆਂ ਨੂੰ ਵਾਹ ਲੱਗਦੀ ਨੂੰ ਜੇਲ੍ਹਾਂ ਵਿਚ ਸੁੱਟਣ ਅਤੇ ਮੌਤ ਦੇ ਘਾਟ ਉਤਾਰਨ ਤੱਕ ਗਈ।

ਕੇਪਲਿਰ, ਗਲੈਲਿਓ ਤੇ ਨਿਊਟਨ ਵਰਗੇ ਵਿਗਿਆਨੀਆਂ ਦੇ ਕੰਮ ਸਦਕਾ ਨਿਊਟਨ ਦੇ ਜ਼ਮਾਨੇ ਵਿਚ ਵਿਗਿਆਨ ਨੇ ਇਹ ਗੱਲ ਠੋਕ ਵਜਾ ਕੇ ਕਹਿ ਦਿੱਤੀ ਕਿ ਇਹ ਸ੍ਰਿਸ਼ਟੀ ਪਦਾਰਥਕ ਪਿੰਡਾਂ ਤੋਂ ਬਣੀ ਹੋਈ ਹੈ ਜਿਵੇਂ ਕਿ ਧਰਤੀ, ਚੰਦ, ਸੂਰਜ, ਤਾਰੇ ਆਦਿ। ਇਨ੍ਹਾਂ ਪਦਾਰਥਕ ਪਿੰਡਾਂ ਨੂੰ ਗੁਰੂਤਾ ਖਿੱਚ ਆਪਸ ਵਿਚ ਬੰਨ੍ਹੀ ਰੱਖਦੀ ਹੈ। ਇਸ ਗੁਰੂਤਾ ਖਿੱਚ ਦਾ ਨਿਯਮ ਸਭ ਪਦਾਰਥਕ ਸ਼ੈਆਂ ਲਈ ਇਕ ਹੀ ਹੈ। ਇਸੇ ਨਿਯਮ ਅਨੁਸਾਰ ਧਰਤੀ ਸੂਰਜ ਦੁਆਲੇ ਘੁੰਮਦੀ ਹੈ ਤੇ ਇਸੇ ਨਿਯਮ ਅਨੁਸਾਰ ਸਾਡੇ ਪੈਰ ਧਰਤੀ ਉੱਪਰ ਟਿਕੇ ਹੋਏ ਹਨ। ਗੁਰੂਤਾ ਖਿੱਚ ਦਾ ਨਿਯਮ ਕਲਾਸੀਕਲ ਭੌਤਿਕੀ (classical physics) ਨਾਮ ਦੀ ਗਿਆਨ ਪ੍ਰਣਾਲੀ ਦਾ ਹਿੱਸਾ ਹੈ ਤੇ ਇਸ ਗਿਆਨ ਪ੍ਰਣਾਲੀ ਦਾ ਧੁਰਾ ਹਨ ਨਿਊਟਨ ਦੇ ਗਤੀ ਦੇ ਤਿੰਨ ਨਿਯਮ। ਦੁਨੀਆਂ ਦੀ ਕੁਲ ਵਿਸ਼ਾਲ ਮਸ਼ੀਨਰੀ (ਮੋਟਰ, ਜ਼ਹਾਜ਼, ਰਾਕਟ ਆਦਿ) ਇਸੇ ਗਿਆਨ ਪ੍ਰਣਾਲੀ ਉੱਪਰ ਆਧਾਰਤ ਹੈ।

ਨਿਊਟਨ ਦੇ ਜਮਾਨੇ ਤੋਂ ਬਾਅਦ ਪਦਾਰਥ ਦੇ ਮੂਲ ਜ਼ੱਰਿਆਂ ਨੂੰ ਲੱਭਦੇ ਲੱਭਦੇ ਵਿਗਿਆਨੀਆਂ ਨੇ ਐਟਮ ਦੀ ਬਰੀਕੀ ਤੱਕ ਫੋਲਾ ਫਰਾਲੀ ਕਰ ਮਾਰੀ। ਭਾਵ ਕਿ ਹਰ ਪਦਾਰਥ ਐਟਮ ਤੋਂ ਬਣਿਆਂ ਹੋਇਆ ਹੈ। ਪਰ ਕਹਾਣੀ ਐਟਮ ਤੇ ਜਾ ਕੇ ਖੜ੍ਹੀ ਨਹੀਂ। ਐਟਮ ਨਿਊਕਲੀਅਸ ਅਤੇ ਇਲੈਕਟਰੋਨ ਤੋਂ ਬਣਿਆਂ ਹੋਇਆ ਹੈ। ਨਿਊਕਲੀਅਸ ਪਰੋਟੋਨ ਅਤੇ ਨਿਊਟਰੋਨ ਤੋਂ ਬਣਿਆਂ ਹੋਇਆ ਹੈ। ਇੱਥੋਂ ਤੱਕ ਦੀ ਖੋਜ ਨੇ ਐਟਮੀ ਭੌਤਿਕਿ, ਨਿਊਕਲੀਅਰ ਭੌਤਿਕੀ ਅਤੇ ਇਲੈਕਟਰੋਨਿਕਸ ਆਦਿ ਦੇ ਗਿਆਨ ਵਿਸ਼ਿਆਂ ਨੂੰ ਜਨਮ ਦਿੱਤਾ। ਦੁਨੀਆਂ ਦੀ ਸੂਖ਼ਮ ਮਸ਼ੀਨਰੀ (ਰੇਡੀਓ, ਟੈਲੀਵੀਜਨ, ਨਿਊਕਲੀਅਰ ਪਲਾਂਟਸ ਆਦਿ) ਇਸੇ ਖੋਜ ਉੱਪਰ ਅਧਾਰਤ ਹਨ।

ਵੀਹਵੀਂ ਸਦੀ ਦੇ ਅੱਠਵੇਂ ਦਹਾਕੇ (ਸੱਤਰਵਿਆਂ) ਵਿਚ ਕੀਤੇ ਤਜ਼ਰਬਿਆਂ ਨੇ ਇਹ ਗੱਲ ਬੜੇ ਉੱਘੜਵੇਂ ਰੂਪ ਵਿਚ ਪ੍ਰਗਟ ਕਰ ਦਿੱਤੀ ਕਿ ਨਿਊਟੋਰਨ ਅਤੇ ਪਰੋਟੋਨ (ਜਿਨਾਂ ਤੋਂ ਐਟਮ ਦੀ ਗਿਰੀ-ਨਿਊਕਲੀਅਸ- ਬਣਿਆਂ ਹੋਇਆ ਹੈ) ਵੀ ਮੂਲ ਜ਼ੱਰੇ ਨਹੀਂ ਹਨ, ਸਗੋਂ ਇਹ ਅੱਗੋਂ ਹੋਰ ਸੂਖ਼ਮ ਜ਼ੱਰਿਆਂ ਤੋਂ ਬਣੇ ਹੋਏ ਹਨ। ਇਨ੍ਹਾਂ ਸੂਖ਼ਮ ਜ਼ੱਰਿਆਂ ਦਾ ਨਾਮ ਹੈ ਕੁਆਰਕ। ਸੋ ਮੂਲ ਜ਼ੱਰਿਆਂ ਦੀ ਖੋਜ ਕਰਦੇ ਕਰਦੇ ਵਿਗਿਆਨ ਦੀ ਕਹਾਣੀ ਹੁਣ ਕੁਆਰਕ ਤੱਕ ਪਹੁੰਚ ਗਈ ਹੈ। ਨਿਊਟਰੋਨ ਅਤੇ ਪਰੋਟੋਨ ਦੋ ਕਿਸਮ ਦੇ ਕੁਆਰਕਾਂ (ਜਿਨ੍ਹਾਂ ਦਾ ਨਾਮ ਉੱਪਰ(up) ਅਤੇ ਥੱਲੇ(down) ਹੈ ) ਤੋਂ ਬਣੇ ਹੋਏ ਹਨ। ਸੋ ਬਾਹਲਾ ਪਦਾਰਥ ਜੋ ਸਾਡੇ ਆਲੇ ਦੁਆਲੇ ਮੌਜੂਦ ਹੈ ਦੋ ਕਿਸਮ ਦੇ ਕੁਆਰਕਾਂ (ਉੱਪਰ ਅਤੇ ਥੱਲੇ) ਅਤੇ ਇਲੈਕਟਰੋਨ ਤੋਂ ਬਣਿਆਂ ਹੋਇਆ ਹੈ। ਉਂਝ ਗਿਣਤੀ ਵਿਚ ਕੁਲ ਛੇ ਕੁਆਰਕ ਹਨ ਜਿਨ੍ਹਾਂ ਦੇ ਨਾਮ ਹਨ: ਉੱਪਰ (up), ਥੱਲੇ (down), ਅਜੀਬ (strange), ਆਨੰਦ (charm), ਸੁੰਦਰਤਾ (beauty) ਅਤੇ ਸੱਚ (truth)। ਬਾਕੀ ਸਾਰੇ ਲੱਭੇ ਜਾ ਚੁੱਕੇ ਹਨ ਪਰ ਸੱਚ ਅਜੇ ਭਗੌੜਾ ਹੈ। ਇਨ੍ਹਾਂ ਨਾਵਾਂ ਤੋਂ ਬਾਹਲਾ ਉਤੇਜਤ ਹੋਣ ਦੀ ਜਰੂਰਤ ਨਹੀਂ, ਇਹ ਸਿਰਫ਼ ਰੱਖੇ ਹੋਏ ਨਾਂਅ ਹੀ ਹਨ। (ਆਪਣੇ ਕੰਮ ਵਿਚ ਅਤਿ ਮਸ਼ਰੂਫ਼ ਅਤੇ ਬਹੁਤ ਸਾਰੇ ਅਨੰਦਾਂ ਤੋਂ ਵਾਂਝੇ ਭੌਤਿਕ ਵਿਗਿਆਨੀ ਕਈ ਵਾਰ ਸਾਰਾ ਆਨੰਦ ਨਾਮ ਰੱਖਣ ਲੱਗੇ ਹੀ ਲੈ ਜਾਂਦੇ ਹਨ)।

ਪਦਾਰਥ ਨੂੰ ਜਿੰਨੀ ਛੋਟਾਈ ਵਿਚ ਵੇਖਣਾ ਚਾਹੋ ਉੱਨੀ ਹੀ ਵੱਡੀ ਮਸ਼ੀਨ ਦੀ ਜ਼ਰੂਰਤ ਪੈਂਦੀ ਹੈ। ਕੁਆਰਕ ਹੁਣ ਤੱਕ ਦੇ ਜਾਂਚੇ ਗਏ ਜ਼ੱਰਿਆਂ ਨਾਲੋਂ ਸਭ ਤੋਂ ਛੋਟੇ ਹਨ। ਇਨ੍ਹਾਂ ਨੂੰ ਦ੍ਰਿਸ਼ਟੀਗੋਚਰ ਕਰਨ ਵਾਲੀ ਮਸ਼ੀਨ ਹੁਣ ਤੱਕ ਦੀਆਂ ਵਿਗਿਆਨਕ ਮਸ਼ੀਨਾਂ ਨਾਲੋਂ ਸਭ ਤੋਂ ਵੱਡੀ ਹੈ। ਇਹਦਾ ਨਾਮ ਹੈ ਲੈਪ (LEP: Large Electron

Positron Collider) ਭਾਵ ਇਲਿਕਟਰੋਨ ਅਤੇ ਪੋਜ਼ੀਟਰੋਨ (ਇਲੈਕਟਰੋਨ ਦਾ ਉਲਟ ਪਦਾਰਥ) ਦਾ ਭੇੜ ਕਰਾਉਣ ਵਾਲੀ ਵੱਡੀ ਮਸ਼ੀਨ। ਜਨੇਵਾ ਦੇ ਬਾਹਰਵਾਰ ਦਰਜਨਾਂ ਹੀ ਪਿੰਡਾਂ ਦੀ ਵਾਦੀ ਵਿਚ ਜ਼ਮੀਨ ਦੀ ਸਤਹ ਤੋਂ 150 ਮੀਟਰ ਦੀ ਡੂਘਾਈ ਤੱਕ ਭੂਮੀਗਤ ਲੈਪ 17 ਮੀਲ ਲੰਬੀ ਗੋਲਾਕਾਰ ਸੁਰੰਗ ਦੇ ਰੂਪ ਵਿਚ ਹੈ। ਜੂਗ ਪਰਬਤ ਦੇ ਪੈਰਾਂ ਵਿਚ ਪਸਰੀ ਹੋਈ ਇਹ ਸੁਰੰਗ ਸਵਿਟਜ਼ਰਲੈਂਡ ਅਤੇ ਫਰਾਂਸ ਦੀ ਸਰਹੱਦ ਨੂੰ ਅੰਦਰੋਂ ਕਈ ਵਾਰ ਚੀਰਾ ਦਿੰਦੀ ਹੈ।

ਇਹਦੀ ਵਿਰਾਟਤਾ ਦਾ ਪ੍ਰਭਾਵ ਦੇਣ ਲਈ ਇਹਦੇ ਕੁੱਝ ਇਕ ਲੱਛਣਾਂ ਦਾ ਜ਼ਿਕਰ ਕਰਨਾ ਉਚਿੱਤ ਹੀ ਹੋਏਗਾ। ਦਸ ਮੀਟਰ ਲੰਬਾਈ, ਦਸ ਮੀਟਰ ਚੌੜਾਈ ਅਤੇ ਦਸ ਮੀਟਰ ਉਚਾਈ ਵਾਲੇ ਤਿੰਨ ਸੌ ਤੀਹ ਕੋਠਿਆਂ ਵਿਚ ਤੁੰਨੀ ਜਾਣ ਜੋਗੀ ਕੰਕਰੀਟ (330,000 ਕਿਊਬਿਕ ਮੀਟਰ) ਇਸ ਸੁਰੰਗ ਉੱਪਰ ਲੱਗੀ ਹੋਈ ਹੈ। ਪੰਜ ਹਜ਼ਾਰ ਬਿਜਲਈ ਚੁੰਬਕਾਂ, 160 ਕੰਪਿਊਟਰਾਂ ਅਤੇ ਚਾਰ ਹਜ਼ਾਰ ਮੀਲ ਬਿਜਲੀ ਦੀਆਂ ਤਾਰਾਂ ਸਮੇਤ ਕੁਲ ਸੱਠ ਹਜ਼ਾਰ ਟਨ ਦੇ ਭਾਰ ਦਾ ਬਿਜਲਈ ਸਮਾਨ ਇਸ ਮਸ਼ੀਨ ਦੇ ਲੇਖੇ ਲੱਗਿਆ ਹੋਇਆ ਹੈ। ਸੈਂਕੜੇ ਹਜ਼ਾਰਾਂ ਇੰਜਨੀਅਰਾਂ ਅਤੇ ਕਾਮਿਆਂ ਦੀ ਪੰਜ ਸਾਲ ਤੋਂ ਲੰਬੇ ਸਮੇਂ ਦੀ ਮਿਹਨਤ ਨਾਲ ਅਤੇ ਸੱਤਰ ਕਰੋੜ (700 ਮਿਲੀਅਨ) ਡਾਲਰ ਦੇ ਖ਼ਰਚ ਨਾਲ ਉਸਾਰੀ ਇਹ ਮਸ਼ੀਨ ਇੰਨ੍ਹੀ ਊਰਜ਼ਾ ਖ਼ਪਤ ਕਰਦੀ ਹੈ ਜਿੰਨੀ ਸਾਰਾ ਜਨੇਵਾ ਸ਼ਹਿਰ ਵੀ ਨਹੀਂ ਕਰਦਾ।

ਜਿਵੇਂ ਕਿ ਉੱਪਰ ਜ਼ਿਕਰ ਕੀਤਾ ਜਾ ਚੁੱਕਿਆ ਹੈ ਕਿ ਕੁਲ ਕੁਆਰਕ ਭਾਵੇਂ ਗਿਣਤੀ ਵਿਚ ਛੇ ਹਨ ਪਰ ਜੋ ਪਦਾਰਥ ਸਾਡੇ ਆਲੇ ਦੁਆਲੇ ਮੌਜੂਦ ਹੈ ਇਹ ਸਿਰਫ਼ ਦੋ ਕਿਸਮ ਦੇ ਕੁਆਰਕਾਂ (ਉੱਪਰ ਅਤੇ ਥੱਲੇ) ਅਤੇ ਇਲੈਕਟਰੋਨ ਤੋਂ ਬਣਿਆਂ ਹੋਇਆ ਹੈ। ਬਾਕੀ ਦੇ ਕੁਆਰਕ ਅਤੇ ਕੁਝ ਹੋਰ ਮਹੱਤਵਪੂਰਨ ਜ਼ੱਰੇ (ਜਿਨ੍ਹਾਂ ਵਿੱਚੋਂ ਜ਼ੈਡ ਜ਼ੀਰੋ ਨਾਮ ਦਾ ਜ਼ੱਰਾ ਕੇਂਦਰੀ ਮਹੱਤਤਾ ਵਾਲਾ ਹੈ) ਸ੍ਰਿਸ਼ਟੀ ਦੀ ਰਚਨਾ ਦੇ ਪਹਿਲੇ ਪਲ ਵਿਚ ਹੀ ਤਬਾਹ ਹੋ ਕੇ ਹੋਰਨਾਂ ਜ਼ੱਰਿਆਂ ਵਿਚ ਬਦਲ ਗਏ। ਸੋ ਵਿਗਿਆਨੀਆਂ ਅਨੁਸਾਰ ਅੱਜ ਤੋਂ ਕੋਈ ਪੰਦਰਾਂ ਸੌ ਕਰੋੜ (ਪੰਦਰਾਂ ਬਿਲੀਅਨ) ਸਾਲ ਪਹਿਲਾਂ ਇਕ ਮਹਾਂ ਧਮਾਕੇ (Big bang) ਨਾਲ ਸ੍ਰਿਸ਼ਟੀ ਦੀ ਰਚਨਾ ਹੋਈ। ਕਿਉਂਕਿ ਪਦਾਰਥ ਦੇ ਮੁੱਢਲੇ ਜ਼ੱਰੇ ਸ੍ਰਿਸ਼ਟੀ ਦੀ ਰਚਨਾ ਹੋਣ ਸਮੇਂ ਹੀ ਸੁਤੰਤਰ ਰੂਪ ਵਿਚ ਮੌਜੂਦ ਸਨ, ਇਸ ਲਈ ਉਨ੍ਹਾਂ ਦਾ ਅਧਿਅਨ ਕਰਨਾ ਇਸ ਸੁਆਲ ਦਾ ਜੁਆਬ ਦੇਣ ਲਈ ਲਾਜ਼ਮੀ ਹੈ ਕਿ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੋਈ। ਇਹ ਇਕ ਨੁਕਤਾ ਹੈ ਜਿੱਥੇ ਦੋਵੇਂ ਸੁਆਲ, ਕਿ ਪਦਾਰਥ ਦਾ ਮੂਲ ਕੀ ਹੈ ਅਤੇ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੋਈ, ਆਪਸ ਵਿਚ ਸਮਾ ਜਾਂਦੇ ਹਨ।

ਅਧਿਆਤਮਵਾਦ ਅਤੇ ਵਿਗਿਆਨ ਵਿਚ ਇੰਨ੍ਹਾ ਫ਼ਰਕ ਹੈ ਕਿ ਸੱਤਾਂ ਦਿਨਾਂ ਦੇ ਸਿਧਾਂਤ ਵਾਲੇ ਤੁਹਾਨੂੰ ਬਾਈਬਲ ਨੂੰ ਰੱਬੀ ਬਾਣੀ ਸਮਝ ਕੇ ਇਸ ਵਿਚ ਵਿਸ਼ਵਾਸ਼ ਕਰਨ ਲਈ ਕਹਿਣਗੇ। ਪਰ ਮਹਾਂ ਧਮਾਕੇ ਦੇ ਸਿਧਾਂਤ ਵਾਲਿਆਂ ਦਾ ਰਾਂਝਾ ਰਾਜ਼ੀ ਤਾਂ ਹੋਊ ਜੇ ਉਹ ਪ੍ਰਯੋਗਸ਼ਾਲਾ ਵਿਚ ਮਹਾਂ ਧਮਾਕਾ ਦੁਬਾਰਾ ਪੈਦਾ ਕਰ ਲੈਣ। ਜ਼ਰੂਰੀ ਨਹੀਂ ਕਿ ਉਸੇ ਪੈਮਾਨੇ ਤੇ ਜਿਵੇਂ ਪਾਣੀ ਦੀ ਬਣਤਰ ਦਾ ਅਧਿਅਨ ਕਰਨ ਲਈ ਵਿਗਿਆਨੀਆਂ ਨੂੰ ਸਾਰੇ ਸਮੁੰਦਰ ਨਾਲ ਉਲਝਣ ਦੀ ਜ਼ਰੂਰਤ ਨਹੀਂ, ਪਾਣੀ ਦਾ ਇਕ ਤੁਪਕਾ ਵੀ ਕਾਫ਼ੀ ਹੋ ਸਕਦਾ ਹੈ। ਇਸੇ ਤਰਾਂ ਮਹਾਂ ਧਮਾਕੇ ਦਾ ਅਧਿਅਨ ਕਰਨ ਲਈ ਉਸ ਧਮਾਕੇ ਦਾ ਸੂਖ਼ਮ ਸੰਸਕਰਣ ਪੈਦਾ ਕਰਨਾ ਹੀ ਕਾਫ਼ੀ ਹੈ। ਸ੍ਰਿਸ਼ਟੀ ਨੂੰ ਜਨਮ ਦੇਣ ਵਾਲੇ ਉਸ ਮਹਾਂ ਧਮਾਕੇ ਦਾ ਸੂਖ਼ਮ ਸੰਸਕਰਣ ਹੀ ਪੈਦਾ ਕੀਤਾ ਜਾਂਦਾ ਹੈ ਵਿਰਾਟ ਮਸ਼ੀਨ ਲੈੱਪ ਵਿਚ! ਸੋ ਇਹ ਮਸ਼ੀਨ ਵਿਗਿਆਨੀਆਂ ਲਈ ਇਕ ਤਰਾਂ ਨਾਲ ਪੰਦਰਾਂ ਸੌ ਕਰੋੜ ਸਾਲ ਪਿਛਾਂਹ ਵੱਲ ਨੂੰ ਵੇਖਣ ਵਾਲੀ ਦੂਰਬੀਨ ਹੈ।

ਲੈੱਪ ਦੀ ਸੁਰੰਗ ਵਿਚ ਕੋਈ ਤਿੰਨ ਇੰਚ ਦੇ ਵਿਆਸ ਵਾਲੀ ਇਕ ਨਲਪੀ ਹੈ ਜਿਸ ਵਿਚ ਇਲੈਕਟਰੋਨ ਅਤੇ ਪੋਜ਼ੀਟਰੋਨ ਦੇ ਗੁੱਛੇ ਇਕ ਦੂਜੇ ਦੀ ਉਲਟ ਦਿਸ਼ਾ ਵਿਚ ਰੋਸ਼ਨੀ ਦੀ ਰਫ਼ਤਾਰ ਨਾਲ ਦੌੜਦੇ ਹਨ ਅਤੇ ਇਕ ਸੈਕੰਡ ਵਿਚ ਸੁਰੰਗ ਦੇ ਡੇਢ ਲੱਖ ਚੱਕਰ ਕੱਢ ਲੈਂਦੇ ਹਨ। ਹਰੇਕ ਚੱਕਰ ਦੌਰਾਨ ਉਹ ਕੁਝ ਨੀਯਤ ਥਾਵਾਂ ਉੱਪਰ ਆਪਸ ਵਿਚ ਸਿੱਧੇ ਟਕਰਾਉਂਦੇ ਹਨ। ਇਸ ਟਕਰਾਉ ਨਾਲ ਪੁਲਾੜ ਦੀ ਉਸ ਸੂਖ਼ਮ ਬਿੰਦੀ ਵਿਚ ਚਾਲੀ ਕਰੋੜ ਸੂਰਜਾਂ ਦੀ ਗਰਮੀ ਪੈਦਾ ਹੁੰਦੀ ਹੈ ਤੇ ਉਹੋ ਜਿਹੀਆਂ ਹਾਲਤਾਂ ਪੈਦਾ ਹੁੰਦੀਆਂ ਹਨ ਜਿਹੋ ਜਿਹੀਆਂ ਹਾਲਤਾਂ ਮਹਾਂ ਧਮਾਕੇ ਸਮੇਂ ਸਨ। ਸੋ ਜੇ ਮਹਾਂ ਧਮਾਕੇ ਦਾ ਸਿਧਾਂਤ ਸਹੀ ਹੈ ਤਾਂ ਐਸੀਆਂ ਹਾਲਤਾਂ ਵਿਚ ਉਹ ਜ਼ੱਰੇ ਪੈਦਾ ਹੋਣੇ ਚਾਹੀਦੇ ਹਨ ਜੋ ਉਸ ਸਿਧਾਂਤ ਅਨੁਸਾਰ ਮਹਾਂ ਧਮਾਕੇ ਸਮੇਂ ਪੈਦਾ ਹੋਏ। ਸੋ ਐਸਾ ਤਜ਼ਰਬਾ ਸ੍ਰਿਸ਼ਟੀ ਦੀ ਰਚਨਾ ਬਾਰੇ ਵਿਗਿਆਨੀਆਂ ਦੇ ਨਜ਼ਰੀਏ ਨੂੰ ਸਿੱਧ ਕਰੇਗਾ ਜਾਂ ਰੱਦ ਕਰੇਗਾ।

ਲੈੱਪ ਵਿਚ ਇਸ ਤਰਾਂ ਦੀਆਂ ਚਾਰ ਟਕਰਾਉ ਬਿੰਦੀਆਂ ਦੁਆਲੇ ਤਿੰਨ ਮੰਜ਼ਲੇ ਘਰ ਦੇ ਆਕਾਰ ਵਾਲੇ ਇਲੈਕਟਰੋਨਿਕ ਡਿਟੈਕਟਰ ਹਨ। ਇਹ ਡਿਟੈਕਟਰ ਵਧੀਆ ਤੋਂ ਵਧੀਆ ਉਪਲਬਦ ਤਕਨਾਲੋਜੀ ਨਾਲ ਲੈਸ ਹਨ ਅਤੇ ਟਕਰਾਉ ਬਿੰਦੀ ਨੂੰ ਮੀਟਰਾਂ ਅਤੇ ਸੈਕੰਡਾਂ ਦੇ ਕਰੋੜਵੇਂ ਹਿੱਸੇ ਦੀ ਬਰੀਕੀ ਤੱਕ ਵੇਖ ਸਕਦੇ ਹਨ। ਟਕਰਾਉ ਬਿੰਦੀ ਤੇ ਪੈਦਾ ਹੋਣ ਵਾਲੇ ਜ਼ੱਰੇ ਅਤੇ ਅੱਗੇ ਉਨ੍ਹਾਂ ਤੋਂ ਪੈਦਾ ਹੋਣ ਵਾਲੇ ਹੋਰ ਜ਼ੱਰੇ ਇਨ੍ਹਾਂ ਡਿਟੈਕਟਰਾਂ ਵਿਚੀਂ ਲੰਘਦੇ ਹੋਏ ਆਪਣੇ ਹਸਤਾਖ਼ਰ ਛੱਡ ਜਾਂਦੇ ਹਨ ਜਿਨਾਂ ਦਾ ਵਿਸ਼ਲੇਸ਼ਣ ਬੜੇ ਜਟਿਲ ਕੰਪਿਊਟਰ ਪ੍ਰੋਗਰਾਮਾਂ ਦੁਆਰਾ ਕੀਤਾ ਜਾਂਦਾ ਹੈ।

ਉਸ ਐਤਵਾਰ (13 ਅਗਸਤ 1989) ਨੂੰ ਅੱਧੀ ਰਾਤ ਤੋਂ ਜਰਾ ਪਹਿਲਾਂ ਜਦੋਂ ਇਲੈਕਟਰੋਨ ਅਤੇ ਪੋਜ਼ੀਟਰੋਨ ਦੇ ਗੁੱਛੇ ਸੁਰੰਗ ਵਿਚ ਛੱਡੇ ਗਏ ਤਾਂ ਸਾਡੇ ਡਿਟੈਕਟਰ ਦੇ ਕੰਟਰੋਲ ਰੂਮ ਵਿਚ ਇਕ ਭੇਦ ਭਰੀ ਸੁੰਨ ਛਾ ਗਈ। ਇਹ ਸੁੰਨ ਕੁਝ ਮਿੰਟਾਂ ਵਿਚ ਹੀ ਖ਼ੁਸ਼ੀ ਦਾ ਫੁਆਰਾ ਬਣ ਕੇ ਫੁੱਟ ਪਈ। ਜ਼ੈਡ ਜ਼ੀਰੋ! ਜ਼ੈਡ ਜ਼ੀਰੋ ਦੇ ਪੈਦਾ ਹੋਣ ਅਤੇ ਬਾਕੀ ਦੇ ਜ਼ੱਰਿਆਂ ਵਿਚ ਬਦਲ ਜਾਣ ਦੀ ਤਸਵੀਰ ਸਾਡੇ ਸਾਹਮਣੇ ਵਾਲੇ ਕੰਮਪਿਊਟਰ ਦੀ ਸਕਰੀਨ ਉਤੇ ਆਣ ਵਿਛੀ ਸੀ। ਸ੍ਰਿਸ਼ਟੀ ਦੀ ਰਚਨਾ ਬਾਰੇ ਵਿਗਿਆਨੀਆਂ ਦੀ ਸੋਚ ਉੱਪਰ ਇਕ ਹੋਰ ਮੋਹਰ ਲੱਗ ਗਈ ਸੀ। ਸੱਤ ਦਿਨਾਂ ਦੇ ਸਿਧਾਂਤ ਅਤੇ ਇਸ ਵਰਗੇ ਹੋਰਨਾਂ ਸਿਧਾਂਤਾਂ ਦੀ ਇਕ ਹੋਰ ਚੂਲ ਟੁੱਟ ਗਈ ਸੀ।

ਵਿਗਿਆਨ ਦੇ ਇਤਿਹਾਸ ਦੇ ਇਸ ਕੰਢੇ 'ਤੇ ਬੈਠ ਕੇ ਸ੍ਰਿਸ਼ਟੀ ਦੇ ਇਤਿਹਾਸ ਦੇ ਉਸ ਕੰਢੇ ਵੱਲ ਵੇਖਣਾ! ਮੇਰੀ ਜ਼ਿੰਦਗੀ ਦਾ ਸਭ ਤੋਂ ਅਦਭੁੱਤ ਨਜ਼ਾਰਾ ਸੀ ਇਹ। ਮੈਨੂੰ ਨਹੀਂ ਪਤਾ ਹੋਰਨਾਂ ਬੰਦਿਆਂ ਦੇ ਦਿਲ ਤੇ ਕੀ ਬੀਤੀ ਹੋਊ, ਮੈਨੂੰ ਤਾਂ ਉਸ ਪਲ ਇੰਝ ਲੱਗਿਆ ਸੀ ਕਿ ਜਿਵੇਂ ਮੇਰਾ ਜਨਮ ਸਫ਼ਲਾ ਹੋ ਗਿਆ ਹੋਵੇ।

ਸਲਾਮ ਹੈ ਹਫ਼ਤੇ ਦੇ ਉਸ ਸੱਤਵੇ ਦਿਨ ਨੂੰ, ਜਦੋਂ ਅਸੀਂ ਪੁੱਠੀ ਮੱਤ ਵਾਲਿਆਂ ਆਰਾਮ ਨਹੀਂ ਕੀਤਾ।

• • •

# ਬੇਵਤਨੀ

## ਅਮਰਜੀਤ ਚੰਦਨ



ਤਸਵੀਰ ਅਸਲੀਅਤ ਦਾ ਝਉਲਾ ਹੁੰਦੀ ਹੈ, ਅਸਲੀਅਤ ਨਹੀਂ। ਇਸ ਤਸਵੀਰ ਵਿਚ ਤਾਂ ਬੇੜੀ ਤੇ ਸਮੁੰਦਰ ਦੀਆਂ ਛੱਲਾਂ ਤੇ ਦੁਮੇਲ 'ਤੇ ਨਜ਼ਰ ਆਉਂਦੇ ਜਹਾਜ਼ ਕਪੜੇ ਦੇ ਪਰਦੇ ਉੱਤੇ ਵਾਹੇ ਹੋਏ ਹਨ। ਇਹ ਫ਼ੋਟੋਗਰਾਫ਼ਰ ਦੀ ਹੱਟੀ ਵਿਚ ਟੰਗੇ ਪਰਦੇ ਅਗਾੜੀ ਬੈਠ ਕੇ ਖਿਚਾਈ ਫ਼ੋਟੋ ਹੈ। ਸਮੁੰਦਰ ਤੇ ਜਹਾਜ਼ ਸਫ਼ਰ ਦੀ ਨਿਸ਼ਾਨੀ ਹਨ। ਇਹ ਸਫ਼ਰ ਦੇਸੋਂ ਪਰਦੇਸ ਤੇ ਪਰਦੇਸੋਂ ਦੇਸ ਦਾ ਵੀ ਹੋ ਸਕਦਾ ਹੈ। ਇਕ ਬੰਨਿਓਂ ਗ਼ਮੀ ਦਾ ਸਫ਼ਰ ਤੇ ਦੂਜੇ ਬੰਨਿਓਂ ਘਰ ਮੁੜਨ ਦੀ ਖ਼ੁਸ਼ੀ ਦਾ।

ਇਹ ਫ਼ੋਟੋ ਮੇਰੇ ਬਾਪ ਨੇ ਆਪਣੇ ਸਫ਼ਰ ਤੇ ਪਰਦੇਸ ਦੀ ਨਿਸ਼ਾਨੀ ਰੱਖਣ ਲਈ ਅਤੇ 'ਸੁਖਸਾਂਦ' ਦੀ ਖਬਰ ਆਪਣੇ ਘਰਦਿਆਂ ਨੂੰ ਦੇਣ ਲਈ ਖਿਚਵਾਈ ਹੋਏਗੀ। ਮੇਰੀ ਦਾਦੀ ਨੇ ਜ਼ਿੰਦਗੀ ਭਰ ਕਦੇ ਨਾ ਜਹਾਜ਼ ਦੇਖਿਆ ਤੇ ਨਾ ਸਮੁੰਦਰ। ਇਹ ਆਪਣੇ ਪੁਤ ਨੂੰ ਏਸ ਹਾਲਤ ਵਿਚ ਦੇਖ ਕੇ ਬੜਾ ਘਬਰਾਈ ਸੀ। ਸਾਡੀਆਂ ਬੁੜ੍ਹੀਆਂ ਦੇ ਮਨਾਂ ਵਿਚ ਪਰਦੇਸ ਦਾ ਕਿਹੋ ਜਿਹਾ ਨਕਸ਼ਾ ਹੁੰਦਾ ਹੋਏਗਾ? ਕੋਈ ਜਗ੍ਹਾ ਜਿਹੜੀ ਹਰਿਦੁਆਰ ਤੋਂ ਵੀ ਅਗਾਂਹ ਹੈ, ਚੜ੍ਹਦੇ ਵਲ। ਓਦੋਂ ਦੁਮੇਲ ਬਹੁਤ ਨੇੜੇ ਹੁੰਦਾ ਸੀ - ਧਰਤੀ ਤੇ ਆਕਾਸ਼ ਪਿੰਡ ਦੇ ਬਾਹਰਵਾਰ ਹੀ ਮਿਲ ਜਾਂਦੇ ਸਨ। ਉਦੋਂ ਹਵਾਈ ਜਹਾਜ਼ ਵੀ ਨਹੀਂ ਸਨ ਹੁੰਦੇ ਤੇ ਨਾ ਟੈਲੀਵੀਜਨ। ਹੁਣ ਧਰਤੀ ਤੇ ਆਕਾਸ਼ ਰੇਲ ਗੱਡੀ ਦੀਆਂ ਲੀਹਾਂ ਵਾਂਗ ਬਰੋ-ਬਰਾਬਰ ਹੋ ਗਏ ਹਨ।

ਆਪਣਾ ਘਰ ਆਪਣਾ ਵਤਨ ਛੱਡ ਕੇ ਪਰਾਏ ਦੇਸ ਵਸਣ ਦੀ ਗੱਲ ਮੈਨੂੰ ਦਿਨ ਰਾਤ ਲੂੰਹਦੀ ਹੈ। ਇਹ ਅਹਸਾਸ ਸਾਹ ਲੈਣ ਵਾਂਗ ਹੈ। ਬਹੁਤੀ ਵਾਰ ਬੰਦਾ ਚੇਤੰਨ ਨਹੀਂ ਹੁੰਦਾ ਕਿ ਉਹ ਸਾਹ ਲੈ ਰਿਹਾ ਹੈ। ਬੇਵਤਨੀ ਦਾ ਅਹਿਸਾਸ ਸਾਹ ਵਾਂਗ ਜੀਵਨਦਾਤਾ ਨਹੀਂ। ਲਗਦਾ ਹੈ ਅੰਦਰ ਹਰ ਪਲ ਕੁੱਝ ਖੁਰਦਾ ਜਾਂਦਾ ਹੈ। ਪੰਜਾਬੀਆਂ ਨੂੰ ਆਪਣੇ ਆਪ ਨੂੰ ਤਸੀਹੇ ਦੇਣ ਦੀ ਮਾਨਸਕ ਕਸਰ ਹੈ। ਸਾਨੂੰ ਆਪਣੇ ਆਪ ਨੂੰ ਦੁਖੀ ਕਰ ਕੇ ਮਜ਼ਾ ਆਉਂਦਾ ਹੈ।

ਫ਼ਰੰਗੀਆਂ ਦੀ ਫ਼ੌਜ ਦੀ ਚਾਕਰੀ ਤੋਂ ਪਹਿਲਾਂ ਸਾਡੇ ਪੰਜਾਬ ਵਿਚ ਘਰ ਬਾਰ ਛੱਡਣ ਦੀ ਗੱਲ ਕੋਈ ਕਰਮਾਂ ਮਾਰਿਆ ਹੀ ਕਰਦਾ ਹੋਣਾ ਹੈ। ਗਰੀਬੀ ਕਾਲ ਦੇ ਮਾਰੇ ਜਾਂ ਕਤਲ ਧਾੜਾਂ ਕਰਕੇ ਲੋਕ ਜੱਦੀ ਥਾਂ ਛੱਡ ਹੋਰ ਪਿੰਡ ਗਰਾਂ ਜਾ ਵਸਦੇ ਸਨ। ਫੇਰ ਫ਼ਰੰਗੀ ਆ ਵੜੇ।

ਪੰਜਾਬੀਆਂ ਨੇ ਪਹਲੀ ਵਾਰ ਪਿਛਲੀ ਸਦੀ ਦੇ ਅਖ਼ੀਰ ਬਰਮਾ ਵਲ ਮੂੰਹ ਕੀਤਾ ਸੀ। ਲੋਕਗੀਤ ਗਵਾਹ ਹੈ:

ਨਾ ਜਾ ਬਰਮਾ ਨੂੰ ਲੇਖ ਜਾਣਗੇ ਨਾਲੇ...

...

ਸ਼ਹਰ ਚੱਲੀਏ ਮਜ਼ੂਰੀ ਲੱਭੀਏ ਪਿੰਡਾਂ ਵਿਚ ਭੰਗ ਭੁੱਜਦੀ।

ਪੂਰਬੀ ਅਫ਼ਰੀਕਾ ਅਤੇ ਚੀਨ, ਧੁਰ ਪੂਰਬ ਤੇ ਕਨੇਡਾ ਅਮਰੀਕਾ 'ਚ ਪੰਜਾਬੀਆਂ ਨੂੰ ਆਇਆਂ ਇਕ ਸਦੀ ਢੁੱਕਣ ਲਗੀ ਹੈ। ਪਰ ਇਹ ਹਾਲੇ ਵੀ ਕੱਲ ਦੀ ਗੱਲ ਲਗਦੀ ਹੈ। ਹਾਲੇ ਵੀ ਪੰਜਾਬ ਦੀਆਂ ਗਲੀਆਂ ਸੁੰਨੀਆਂ ਹੋਣੋ ਨਹੀਂ ਹਟੀਆਂ। ਦੁਆਬੇ ਨੂੰ ਮਿਲੇ ਸਰਾਪ ਦਾ ਹੁਣ ਦੀ ਬੋਲੀ ਵਿਚ ਇਸ ਤਰ੍ਹਾਂ ਜ਼ਿਕਰ ਆਇਆ ਹੈ:

ਖਟ ਖਟ ਕੇ ਲਿਆਂਦੇ ਦਾਤੀਆਂ ਰੰਬੇ
ਨੀ ਡਬਈ ਚੰਦਰੀ ਲੈ ਗਈ ਰੌਣਕੀ ਬੰਦੇ।

...

ਪੀਲੀ ਮਿੱਟੀ ਆ ਜਲੰਧਰ ਦੀ
ਮ੍ਹਾਣੀਆ ਪਰਦੇਸ ਗਿਆ ਸੁੰਨ ਪੈ ਗਈ ਅੰਦਰਾਂ ਦੀ।

ਏਸ ਅੰਦਰਾਂ ਦੀ ਸੁੰਨ ਬਾਰੇ ਮੈਂ ਬੜੇ ਚਿਰ ਦਾ ਨਾਵਲ ਛੋਹਿਆ ਹੋਇਆ ਹੈ ਤੇ ਲੇਖ ਲਿਖਣੇ ਸੋਚ ਰਹੇ ਹਨ। ਪਰ ਨਾ ਵਿਹਲ ਹੈ, ਨਾ ਚੈਨ।

ਮੇਰਾ ਬਾਪ ਗੋਪਾਲ ਸਿੰਘ ਮਸਾਂ ਤੀਹ ਕੁ ਸਾਲ ਦਾ ਸੀ। ਜਦ ਉਹ 1929 ਵਿਚ ਪਹਿਲੀ ਵਾਰ ਅਫਰੀਕਾ ਨੂੰ 'ਦੰਮਾਂ ਦੇ ਲੋਭ ' ਨੂੰ ਗਿਆ ਸੀ। ਉਦੋਂ ਦਾ ਉਹਦਾ ਲਿਖਿਆ ਬਿਆਨ ਮੈਂ ਸਾਂਭ-ਸਾਂਭ ਰੱਖਿਆ ਹੈ। ਏਸ ਵਿਚ ਕੋਈ ਸ਼ਬਦਾਂ ਦਾ ਅਡੰਬਰ ਨਹੀਂ। ਮੇਰਾ ਬਾਪ ਬੜਾ ਜਜ਼ਬਾਤੀ ਬੰਦਾ ਸੀ। ਉੱਤਮ (ਕਲਾਸਿਕ) ਕਲਾ ਉਹੀ ਹੁੰਦੀ ਹੈ, ਜਿਸ ਵਿਚ ਜਜ਼ਬਾ ਉਹਦੇ ਰੂਪ ਵਿਚ ਸਮੋਇਆ ਹੋਇਆ ਹੋਏ, ਬਾਹਰ ਨਾ ਡੁਲ੍ਹਦਾ ਫਿਰੇ। ਅਸੀਂ ਪੰਜਾਬੀ-ਬੜੇ ਬੰਧੇਜ ਵਾਲੇ ਲੋਕ ਹਾਂ। ਅਸੀਂ ਜ਼ਿੰਦਗੀ ਦੇ ਹਰ ਜਜ਼ਬੇ ਨੂੰ ਬੰਨ੍ਹ ਮਾਰ ਕੇ ਰੱਖਦੇ ਹਾਂ। ਸਾਡੇ ਧਰਮ ਮੱਤ ਦਿੰਦੇ ਹਨ ਕਿ ਖਾਹਿਸ਼ਾਂ ਨੂੰ ਮਾਰਿਆਂ ਹੀ ਰੱਬ ਮਿਲਦਾ ਹੈ। ਇਸ ਬੰਧੇਜ ਕਰ ਕੇ ਹਰ ਪੰਦਰੀਂ-ਵੀਹੀਂ ਸਾਲੀਂ ਸਾਨੂੰ ਮਰਨ-ਮਾਰਨ ਦਾ ਦੌਰਾ ਪੈਂਦਾ ਹੈ।

ਲੋਕਗੀਤਾਂ ਦੀ ਸਿਰਜਕ ਔਰਤ ਹੁੰਦੀ ਹੈ। ਪਰਦੇਸੀਂ ਤੁਰਦੇ ਮਰਦ ਨਾਲ ਔਰਤ ਹੀ ਗੱਲਾਂ ਕਰਦੀ ਹੈ। ਮਰਦ ਅੱਗੋਂ ਚੁਪ ਰਹਿੰਦਾ ਹੈ। ਰੋਣਾ ਕਿਸੇ ਵੀ ਕਲਚਰ 'ਚ ਮਰਦਾਨਗੀ ਨਹੀਂ ਸਮਝੀ ਜਾਂਦੀ। ਮੇਰੇ ਬਾਪ ਦੇ ਇਸ ਬਿਰਤਾਂਤ ਵਿਚ ਮੇਰੀ ਮਾਂ ਦਾ ਕੋਈ ਜ਼ਿਕਰ ਨਹੀਂ। ਮੇਰੇ ਬਾਪ ਨੇ ਆਪਣੀ ਮਾਂ ਦਾ ਕੋਈ ਜ਼ਿਕਰ ਨਹੀਂ ਕੀਤਾ। ਏਸ ਵਿਚ ਮੇਰੇ ਭੈਣ ਭਰਾਵਾਂ ਦੇ ਵਿਛੋੜੇ ਦਾ ਕੋਈ ਜ਼ਿਕਰ ਨਹੀਂ। ਸਿਰਫ਼ ਇੱਕੋ ਫ਼ਿਕਰਾ ਹਨ: "ਹੱਸਦੇ ਖੇਡਦੇ ਕੁਝ ਦਿਲਗੀਰੀਆਂ ਵਿਚ ਪਹਲੀ ਵੇਰ ਘਰਦਿਆਂ ਤੋਂ ਜੁਦਾ ਹੋ ਰਹੇ ਸੀ।" ਦਿਲਗੀਰੀ ਹਾਸੇ ਦੇ ਨਾਲੋ-ਨਾਲ ਪਰਛਾਵੇਂ ਵਾਂਗ ਚਲਦੀ ਹੈ ਕਦੇ ਦਿਲਗੀਰੀ ਪਰਛਾਵਾਂ ਹੁੰਦੀ ਹੈ ਤੇ ਕਦੇ ਹਾਸਾ।

ਲੰਡਨ ਦੀ ਇੰਡੀਆ ਆਫਿਸ ਲਾਇਬ੍ਰੇਰੀ ਵਿਚ ਮੈਂ ਭਗਤ ਸਿੰਘ ਦੇ ਦਿਨਾਂ ਦੀਆਂ ਫਾਈਲਾਂ ਫੋਲਦਾ ਸੀ ਕਿ ਸਰਕਾਰੀ ਰਜਿਸਟਰ ਹੱਥ ਲੱਗਾ। ਇਸ ਵਿਚ ਸੰਨ 30 ਵਿਚ ਛਪੀਆਂ ਸਭ ਪੰਜਾਬੀ ਕਿਤਾਬਾਂ ਦਾ ਵੇਰਵਾ ਸੀ। ਇਕ ਥਾਂ ਨਜ਼ਰ ਅਟਕੀ:

ਅਫਰੀਕਾ ਦੀ ਖਿੱਚ (ਤੀਵੀਂ ਆਦਮੀ ਦਾ ਤਕਰਾਰ)
ਜੀਵਨ ਸਿੰਘ ਦੇਸੀਆਂ ਕਲਾਂ ਜਲੰਧਰ
ਗੁਰਬਾਣੀ ਸੇਵਕ ਪ੍ਰੈਸ ਅਮ੍ਰਿਤਸਰ
2 ਆਨੇ 1000 ਕਾਪੀਆਂ 1930

ਇਸ ਕਿੱਸੇ ਵਿਚ ਦੇਸੀਆਂ ਵਾਲੇ ਜੀਵਨ ਸਿੰਘ ਨੇ ਕੀ ਲਿਖਿਆ ਹੋਏਗਾ। ਇਹੀ ਕਿ ਆਦਮੀ ਨੂੰ ਅਫਰੀਕਾ ਦੀ ਖਿੱਚ ਸਤਾ ਰਹੀ ਹੈ; ਤੀਵੀਂ ਆਪਣੀ ਜਵਾਨੀ ਦੇ ਵਾਸਤੇ ਪਾ ਕੇ ਜਾਣੋਂ ਵਰਜਦੀ ਹੈ, ਤਕਰਾਰ ਕਰਦੀ ਹੈ। ਪਰ ਆਦਮੀ ਹਠ ਕਰਦਾ ਹੈ ਤੇ ਅਫਰੀਕਾ ਨੂੰ ਚਲੇ ਜਾਂਦਾ ਹੈ।

ਸੁਣੋ ਲੋਕਗੀਤ ਕੀ ਕੰਹਿਦਾ ਹੈ:

ਨੀ ਸੱਸੂ ਨੀ ਧੰਨ ਤੇਰੀ ਆਤਮਾ
ਧੰਨ ਤੇਰਾ ਜੀਅਰਾ
ਧੰਨ ਤੇਰਾ ਜੀਅਰਾ ਪੁੱਤ ਪਰਦੇਸਾਂ ਨੂੰ ਤੋਰਿਆ ਏ।
ਨੀ ਨੌਹੇਂ ਨੀ ਤੇਰਾ ਨਾ ਘੱਲਿਆ ਮੇਰਾ ਨਾ ਘੱਲਿਆ।
ਮੇਰਾ ਨਾ ਘੱਲਿਆ ਦੰਮਾਂ ਦੇ ਲੋਭ ਨੂੰ ਗਿਆ ਏ।

( ਗੀਤਾਂ ਦੇ ਸਾਰੇ ਹਵਾਲੇ ਕਰਮਜੀਤ ਸਿੰਘ ਦੀ ਕਿਤਾਬ ਧਰਤ ਦੁਆਬੇ ਦੀ, ਰਵੀ ਸਾਹਿਤ, ਅਮ੍ਰਿਤਸਰ, ਤੋਂ ਧੰਨਵਾਦ ਸਹਿਤ)

ਲੋਕ ਗੀਤ ਨਹੀਂ ਦੱਸਦੇ ਕਿ ਪਰਦੇਸੀਂ ਗਏ ਪੁੱਤ ਦਾ ਵੀ ਦਿਲ ਹੈ ਤੇ ਇਹਦੇ ਦਿਲ 'ਤੇ ਕੀ ਬੀਤਦੀ ਹੋਏਗੀ। ਇਹ ਗੱਲ ਤਾਂ ਦੇਸੀਆਂ ਵਾਲੇ ਜੀਵਨ ਸਿੰਘ ਨੇ ਵੀ ਨਹੀਂ ਕੀਤੀ ਹੋਣੀ।

***

## ਮਾਰਚ 1929

ਅਜੇ ਨਕੋਦਰ ਹੀ ਸਾਂ। ਬਾਪੂ ਹਦਾਇਤਾਂ ਕਰਨ ਲੱਗਾ: ਜਹਾਜ਼ ਵਿਚ ਬੜਾ ਬਾਰੀਕ ਆਟਾ ਮਿਲਦਾ ਹੁੰਦਾ ਹੈ। ਵਿਚ ਜ਼ਰਾ ਘੇਉ ਪਾ ਕੇ ਗੁੰਨ੍ਹੀਦਾ ਹੈ ਤਾਂਕਿ ਛੇਤੀ ਹਜ਼ਮ ਹੋ ਜਾਏ। ਕਪੜੇ ਹੰਢੇ ਹੋਏ ਪਾਸ ਰਖੀਂ ਰੋਜ ਧੋ ਲਏ। ਆਖਰ ਮੰਜਿਲ ਤੇ ਪੁੱਜ ਕੇ ਸਮੁੰਦਰ ਵਿਚ ਸੁੱਟ ਦੇਈਂ। ਇਕ ਬੋਤਲ ਸ਼ਰਾਬ ਦੀ ਜਰੂਰ ਕੋਲ ਰਖੀਂ। ਰੋਜ਼ ਪੀ ਲਿਆ ਕਰੀਂ। ਜਹਾਜ਼ ਵਿਚ ਉਲਟੀਆਂ ਆਉਂਦੀਆਂ ਹੁੰਦੀਆਂ ਹਨ, ਨਾ ਆਉਣਗੀਆਂ। ਹੋਰ ਵੀ ਕਈ ਤਰ੍ਹਾਂ ਦੀਆਂ ਹਦਾਇਤਾਂ ਕਰਦਾ ਰਹਿੰਦਾ ਸੀ। ਇਕ ਦਿਨ ਬੀਬੀ ਪਰੇਮ, ਪਾਸ ਬੈਠੀ ਸੀ, (ਨਕੋਦਰ ਹਸਪਤਾਲ ਦੇ ਡਾਕਟਰ ਸੁੰਦਰ ਸਿੰਘ ਪੁਰੀ ਦੀ ਧੀ) ਹਸ ਪਈ ਤੇ ਕਿਹਾ: ਭਾਈ ਜੀ! ਤੁਸੀਂ ਇਨ੍ਹਾਂ ਨੂੰ ਤਾਂ ਸ਼ਰਾਬ ਪੀਣ ਲਈ ਕਹਿੰਦੇ ਹੋ ਤੇ ਸਾਡਾ ਜ਼ਨਾਨੀਆਂ ਦਾ ਕੀ ਹਾਲ? ਮੈਂ ਅੱਗੋਂ ਉਤਰ ਦਿੱਤਾ: ਜਦ ਸਾਨੂੰ ਕਿਸੇ ਪੀਣੀ ਸਿਖਾਈ ਹੀ ਨਹੀਂ, ਅਸੀਂ ਕਿਵੇਂ ਪੀ ਸਕਦੇ ਹਾਂ। ਸਮਝੋ ਅਸੀਂ ਜ਼ਨਾਨੀਆਂ ਹਾਂ।

...

ਹਸਦੇ ਖੇਡਦੇ ਕੁਝ ਦਿਲਗੀਰੀਆਂ ਵਿਚ ਪਹਿਲੀ ਵੇਰ ਘਰ ਦਿਆਂ ਤੋਂ ਜੁਦਾ ਹੋਣਾ ਤੇ ਅਜੇ ਆਪਣੇ ਦੇਸ ਨਾਲ ਐਨਾ ਪਿਆਰ ਨਹੀਂ ਸੀ। ਦੇਸ ਦਾ ਪਿਆਰ ਬਾਹਰਲੇ ਮੁਲਕ ਜਾ ਕੇ ਹੀ ਜਾਗਦਾ ਹੈ। ਆਖਿਰ 4.3.29 ਬੰਬਈ ਸਟੇਸ਼ਨ ਤੋਂ ਪਿਛੇ ਹੀ ਪੈਸੰਜਰ ਏਜੰਟ ਮਿਲ ਪਏ ਤੇ ਸਾਤੋਂ ਟਿਕਟ ਵੀ ਪਹਿਲੇ ਹੀ ਲੈ ਗਏ। ਅਸੀਂ ਕਿਸੇ ਏਜੰਟ ਦਾ ਕਾਰਡ ਨਾ ਲਿਆ। ਸਾਡੇ ਦਿਮਾਗ ਵਿਚ ਸੀ ਖਾਸ ਮੇਰੇ ਕਿਉਂਕਿ ਮੈਂ ਅਖਬਾਰਾਂ ਵਿਚ

ਇਸ਼ਤਿਹਾਰ ਪੜ੍ਹਦਾ ਹੁੰਦਾ ਸਾਂ ਕਿ ਏਜੰਟਾਂ ਦੀ ਲੁੱਟ ਤੋਂ ਬਚਾਉਣ ਲਈ ਸਿੰਘ ਸਭਾ ਨੇ ਆਪਣਾ ਆਦਮੀ ਰੱਖਿਆ ਹੋਇਆ ਹੈ, ਜੋ ਤੁਹਾਡੀ ਚੰਗੀ ਸੇਵਾ ਕਰੇਗਾ। ਪਰ ਸਾਨੂੰ ਸਟੇਸ਼ਨ ਉੱਤੇ ਕੋਈ ਸੇਵਾਦਾਰ ਨਾ ਮਿਲਿਆ। ਅਸੀਂ ਵੀ ਬੜੇ ਢੀਠ ਸਾਂ। ਕੁਲੀਆਂ (ਤੀਵੀਆਂ) ਨੂੰ ਸਾਮਾਨ ਚੁਕਾਇਆ ਤੇ ਸਿੰਘ ਸਭਾ ਦੇ ਦੁਆਰੇ ਅੱਗੇ ਖਾਨਾਬਦੋਸ਼ਾਂ ਵਾਂਗ ਖੜੇ ਹੋ ਗਏ। ਆਖਿਰ ਪੁੱਛਿਆ ਤੇ ਸੇਵਾਦਾਰ ਆਇਆ ਤੇ ਸਾਨੂੰ ਨਵੀਂ ਲਈ ਬਿਲਡਿੰਗ ਦੇ ਚੁਬਾਰੇ ਵਿਚ ਬਿਠਾ ਆਇਆ। ਹਾਲੇ ਬੱਤੀ ਦਾ ਕੋਈ ਇੰਤਜ਼ਾਮ ਨਹੀਂ ਸੀ। ਪਰ ਪਾਣੀ ਦਾ ਨਲਕਾ ਸਾਡੇ ਕਮਰੇ ਵਿਚ ਹੀ ਸੀ। ਆਖਰ ਪੁੱਛਿਆ ਤੇ ਸਾਨੂੰ ਇੰਜਣ ਵਾਂਗ ਚਲਣ ਵਾਲੀ ਲਾਲਟੈਨ ਦੇ ਗਿਆ ਜਿਸਨੂੰ ਬੁਝਾਉਣ ਦੀ ਲੋੜ ਨਹੀਂ ਸੀ। ਆਪੇ ਹੀ ਬੁਝਣਾ ਜਾਣਦੀ ਸੀ। ਅਸੀਂ ਵਾਹਵਾ ਚੰਗਾ ਸਿੰਘ ਸਭਾ ਦਾ ਸੁਆਦ ਮਾਣਿਆ। ਉਨ੍ਹਾਂ ਸਾਤੋਂ ਰਹਿਣ ਦਾ ਕਿਰਾਇਆ ਵੀ ਘੱਟ ਨਾ ਲਿਆ। ਪਰ ਅੱਗੋਂ ਕੰਨਾਂ ਨੂੰ ਹੱਥ ਲੁਆ ਦਿੱਤੇ। ਅਸੀਂ ਸਾਹਮਣੇ ਕੋਨੇ ਵਾਲੇ ਮਕਾਨ ਉੱਤੇ ਲਈ ਗੁਰਦਆਰੇ ਦੀ ਬਿਲਡਿੰਗ ਵਿਚ ਮੈਂ ਤੇ ਰਤਨ ਸਿੰਘ ਨੇ ਸ਼ਬਦ (ਜੋ ਮੇਰਾ ਆਪਣਾ ਬਣਾਇਆ ਹੋਇਆ ਸੀ)

ਨਾਲ ਬਸੰਤ ਰਾਗ ਵਿਚ ਸਾਧੋ ਮਨ ਕਾ ਮਾਨ ਤਿਆਗੋ ਗਾਵਿਆਂ। ਰਤਨ ਸਿੰਘ ਨੇ ਜੋੜੀ ਵਜਾਈ।

...ਅਸੀਂ ਕਾਹਲੀ ਕਾਹਲੀ ਚਿੜੀਆ ਘਰ ਦੇਖਿਆ ਤੇ ਵਾਪਸ ਮੁੜ ਆਏ, ਕਿਉਂਕਿ ਭਾਂਡੇ ਤੇ ਰਾਸ਼ਨ ਵਗੈਰਾ ਵੀ ਖ਼ਰੀਦਣਾ ਸੀ। ਆਖਿਰ ਭਾਂਡੇਂ ਵੀ ਖਰੀਦੇ ਤੇ ਰਾਸ਼ਨ ਵੀ ਲਿਆ। ਦੁੱਧ ਦੇ ਡੱਬੇ ਵੀ ਲਏ। ਸਾਨੂੰ ਘੱਟੋ ਘੱਟ ਸੋਲਾਂ ਡੱਬੇ ਲੈਣੇ ਚਾਹੀਦੇ ਸਨ, ਪਰ ਨਾਲ ਦਿਆਂ ਨੇ ਸੁਮਪੁਣੇ ਤੋਂ ਕੰਮ ਲਿਆ। ਦੋ ਡੱਬੇ ਬਹੁਤ ਹਨ ਕਹਿਕੇ ਹੀ ਬਸ ਕੀਤੀ ਤੇ ਏਸ ਤਰ੍ਹਾਂ ਸਾਬਣ ਵੀ ਕਾਫ਼ੀ ਚਾਹੀਦਾ ਸੀ। ਉਹ ਵੀ ਘਟ ਹੀ ਖਰੀਦ ਕੀਤਾ। ਸਬਜ਼ੀ ਵਲ ਵੀ ਘਟ ਹੀ ਮੂੰਹ ਕੀਤਾ। ਬਹੁਤਾ ਡਰ ਇਹੋ ਕਿ ਖਬਰਿਆ ਜਹਾਜ਼ ਵਿਚ ਰੋਟੀ ਖਾ ਵੀ ਹੋਵੇ ਕਿ ਨਾ। ਫਲਾਂ ਦਾ ਤਾਂ ਨਾਂ ਹੀ ਨਾ ਲਿਆ। ਦਰਅਸਲ ਸੁਮਪੁਣੇ ਦੇ ਘਰ ਵਿਚ ਬੈਠੇ ਸੀ।

ਵਿਹਲੇ ਹੋ ਕੇ ਚਿਤ ਵਿਚ ਆਇਆ ਚਲੋ ਬੰਦਰ ਦੀ ਸੈਰ ਵੀ ਕਰ ਆਈਏ। ਬੰਦਰ ਬਾਜ਼ਾਰ ਦੇ ਨਾਲ ਹੀ ਹੈ। ਪੁੱਛਦੇ ਪਛਾਉਂਦੇ ਗੋਦੀ ਦੇ ਅੰਦਰ ਚਲੇ ਗਏ। ਸਭ ਤੋਂ ਪਹਿਲੇ ਬਹੁਤ ਵੱਡਾ "ਰਾਵਲਪਿੰਡੀ" ਜਹਾਜ਼ ਦੇਖਿਆ। ਹੈਰਾਨ ਹੋ ਗਏ। ਤੇ ਡਰ ਵੀ ਲੱਗੇ ਕਿਵੇਂ ਪਾਣੀ ਵਿਚ ਤਰ ਕੇ ਐਨੇ ਸੈਂਕੜੇ ਮੀਲਾਂ ਦੀ ਵਾਟ ਕਰਾਂਗੇ। ਜਿਉਂ ਜਿਉਂ ਪਾਣੀ ਦੇ ਕੰਢੇ ਵਲ ਵਧੇ ਦਿਲ ਵੀ ਜ਼ਿਆਦਾ ਹੀ ਗੋਤੇ ਖਾਣ ਨੂੰ ਕਾਹਲਾ ਪੈਂਦਾ ਜਾਵੇ। ਦੇਖ ਚਾਖ ਕੇ ਵਾਪਸ ਓਸ ਅਨ੍ਹੇਰ ਕਮਰੇ ਵਿਚ ਆ ਵੜੇ।

ਮੇਰੇ ਪਾਸ 7 X 5 ਇੰਚ ਦਾ ਇਕ ਅਮਰੀਕਨ ਕੈਮਰਾ ਸੀ। ਨਾਲ ਸਟੈਂਡ ਵੀ ਸੀ ਤੇ ਹੈਟ ਵੀ। ਸਲਾਈਡ ਬੜਾ ਹਲਕਾ ਜਿਹਾ। ਖਿਆਲ ਆਇਆ ਚਲੋ ਇਕ ਡੱਬਾ 1/2 (ਨੈਗਟਿਵ) ਪਲੇਟਾਂ ਦਾ ਹੀ ਲੈ ਲਈਏ। ਸਾਢੇ ਤਿੰਨ ਰੁਪਏ ਤੋਂ (12) ਖਰੀਦ ਲਿਆ। ਦੁਕਾਨਦਾਰ ਨੂੰ ਹੀ ਕਿਹਾ ਇਕ ਪਲੇਟ ਲੋਡ ਕਰ ਦਿਓ। ਉਹ ਸਾਨੂੰ ਡਾਰਕ ਰੂਮ ਵਿਚ ਲੈ ਗਿਆ। ਇਕ ਆਦਮੀ ਨੇ ਡੱਬਾ ਖੋਲ੍ਹਿਆ ਤੇ ਹੱਥੋਂ ਡਿਗ ਪਿਆ। ਪਲੇਟ ਟੁਟ ਗਏ। ਉਹਨੇ ਸਾਨੂੰ ਹੋਰ ਡੱਬਾ ਦਿੱਤਾ। ਫੋਟੋ ਰਸਤੇ ਵਿਚ ਕੋਈ ਨਾ ਲਈ ਕਿਉਂਕਿ ਕੈਮਰਾ ਅਜੇ ਅਧੂਰਾ ਸੀ। ਇਹ ਕੈਮਰਾ ਭਾਈ ਮਨਸ਼ਾ ਸਿੰਘ ਬੋਪਾਰਾਏ ਪਾਸੋਂ 10 ਰੁ: ਦਾ ਲਿਆ ਸੀ।

ਅਗਲੇ ਦਿਨ ਹੁਕਮ ਹੋਇਆ ਸਵੇਰੇ ਦਸ ਵਜੇ ਡਾਕਟਰੀ ਕਰਵਾਉਣ ਵਾਸਤੇ ਜਾਣਾ ਹੈ। ਨਏ ਲੋਕ ਕਾਫੀ ਸਨ। ਡਾਕਟਰ ਨੇ ਛਾਤੀਆਂ ਤਕ ਕਮੀਜ਼ਾਂ ਉਤਰਵਾਈਆਂ। ਹੱਥ ਲਾ ਕੇ ਦੇਖਦੇ ਜਾਣ ਤੇ ਸਾਡੀਆਂ ਬਾਹਵਾਂ ਤੇ ਮੋਹਰਾਂ ਲਾਉਂਦੇ ਜਾਣ। ਸਾਰੇ ਪਾਸ ਹੋ ਗਏ।

ਸਮੁੰਦਰ ਦੇ ਕੰਢੇ ਫਿਰਦਿਆਂ ਗੁੱਜਰ ਸਿੰਘ ਦਾ ਦਿਲ ਬਹੁਤਾ ਪਾਣੀ ਦੇਖ ਕੇ ਡੋਲ ਗਿਆ। ਕਹਿਣ ਲਗਾ: ਮੈਂ ਤਾਂ ਅੱਗੇ ਨਹੀਂ ਜਾਣਾ। ਘਰ ਨੂੰ ਅਜ ਹੀ ਰਾਤ ਦੀ ਗੱਡੀ ਮੁੜ ਜਾਊਂਗਾ। ਮੈਂ ਕਿਹਾ 'ਲੈ ਤਾਂ ਮੁੜਨ ਦਾ ਨਾਂ, ਜੇ ਤੈਨੂੰ ਸਮੁੰਦਰ ਵਿਚ ਧੱਕਾ ਨਾ ਦੇ ਦਿੱਤਾ ਤਾਂ।' ਫੇਰ ਵਾਜੇ ਵਾਸਤੇ ਟਰੰਕ ਵੀ ਲੈ ਲਿਆ।

ਮੈਂ ਵੀ ਅੰਦਰੋਂ ਪਾਣੀ ਦੇਖ ਕੇ ਘਾਬਰਾਂ। ਪਰ ਉਪਰੋਂ ਹੱਸਾਂ। ਮੈਂ ਕਿਹਾ "ਮਰ ਗਿਆਂ ਵੇਲੇ ਗਊ ਦਾਨ ਕਰਾਉਂਦੇ ਹਨ ਤਾਂ ਕਿ ਬੰਦਾ ਗਊ ਦੀ ਪੂਛ ਫੜ ਕੇ ਬੈਤਰਨੀ ਨਦੀ ਪਾਰ ਕਰ ਲਏ। ਪਰ ਇਹ ਤਾਂ ਬੜਾ ਬੇੜਾ ਹੈ। ਇਹਦੀ ਪੂਛ ਫੜਨ ਦੀ ਤਾਂ ਲੋੜ ਨਹੀਂ। ਪਰ ਜੁੱਤੀ ਸਣੇ ਇਸ ਵਿਚ ਬੈਠ ਜ਼ਰੂਰ ਜਾਣਾ ਹੈ।

ਹੱਸਦੇ ਖੇਡਦੇ ਘੋੜੇ ਗੱਡੀ ਵਿਚ ਬੈਠੇ। ਨਾਲ ਸਿੰਘ ਸਭਾ ਦਾ ਸੇਵਾਦਾਰ ਵੀ, ਜੋ ਕੰਮ ਕਾਰ ਕਰਨਾ ਸੀ, ਪਾਸਪੋਰਟਾਂ ਤੇ ਮੋਹਰਾਂ ਲਗਣੀਆਂ ਸਨ, ਲੁਆ ਲਿਆਇਆ। ਕਸਟਮ ਵੀ ਦੇ ਆਇਆ। ਸਾਨੂੰ ਜਹਾਜ਼ ਦੇ ਮੂਹਰੇ ਜਾ ਖੜ੍ਹਾ ਕੀਤਾ। (ਲੋਹੇ ਦੀਆਂ) ਚਾਦਰਾਂ ਦੀ ਛੱਤ ਹੇਠ ਅਸੀਂ ਖੜ੍ਹੇ ਵੈਸੇ ਵੀ ਗਰਮੀਓਂ ਗਰਮੀ ਹੋ ਰਹੇ ਸੀ। ਪਰ ਜੋ ਸਾਡਾ ਅੰਦਰਲਾ ਭਰਮ ਸਾਨੂੰ ਮਾਰੀ ਜਾ ਰਿਹਾ ਸੀ, ਉਸ ਦੀ ਗਰਮੀ ਸਾਨੂੰ ਬਹੁਤ ਤਪਾ ਰਹੀ ਸੀ। ਪਿਆਸ ਵੀ ਲੱਗੇ ਪਰ ਪਾਣੀ ਕਿਤੇ ਨੇੜੇ ਦਿਸੇ ਨਾ, ਭਾਵੇਂ ਬੇਹਿਸਾਬੇ ਪਾਣੀ ਦੇ ਕੰਢੇ ਖੜ੍ਹੇ ਸੀ! ਹੁਕਮ ਹੋਇਆ - ਪਾਸਪੋਰਟ ਹੱਥਾਂ ਵਿਚ ਫੜ ਲਓ। ਫੜ ਲਏ। ਮੈਂ ਅੱਗੇ ਸੀ।

ਗੇਟ ਕੀਪਰ ਨੇ ਮੇਤੋਂ ਪੁਛਿਆ - ਕਿਧਰ ਜਾਉਗੇ?

ਮੈਂ ਕਿਹਾ - ਨੈਰੋਬੀ।

- ਕਿਆ ਕਾਮ ਕਰਨੇ ਜਾ ਰਹਾ ਹੈ?

-ਤਰਖਾਨਾ।

-ਕਿਸ ਕੇ ਪਾਸ?

ਭੁਮਣ ਸਿੰਘ ਤਰਲੋਕ ਸਿੰਘ ਫਰਨੀਚਰ ਮੇਕਰ ਕੇ ਪਾਸ।

ਮੋਹਰ ਲਗ ਗਈ। ਤੇ ਨਾਲ ਦਿਆਂ ਦਾ ਕੰਮ ਮੇਰੇ ਨਾਲ ਪਾਰ ਹੋ ਗਿਆ। ਅਸੀਂ ਫੱਟੇ ਉੱਤੇ ਪੈਰ ਧਰ ਕੇ ਜਹਾਜ਼ ਦੇ ਅੰਦਰ ਜਾ ਦਾਖਲ ਹੋਏ। ਸਾਡਾ ਸਾਮਾਨ ਪਹਿਲੇ ਜਾ ਚੁੱਕਾ ਸੀ। ਸਾਡੇ ਅੰਦਰ ਵੜਦਿਆਂ ਹੀ ਡਰ-ਡੁਕਰ ਸਭ ਪਤਾ ਨਹੀਂ ਕਿਥੇ ਚਲੇ ਗਏ। ਖੁਸ਼ ਹੋ ਗਏ। ਪਹਿਲੀ ਵੇਰ ਚਲੇ ਕਰ ਕੇ ਹਰ ਗੱਲ ਤੋਂ ਅਣਜਾਣ ਸੀ। ਕਿੱਥੇ ਸਾਮਾਨ ਰਖਣਾ ਹੈ ਤੇ ਕਿੱਥੇ ਬਿਸਤਰੇ ਲਗਾਉਣੇ ਹਨ। ਸਾਡਾ ਸਾਮਾਨ ਹੇਠਲੀ ਛੱਤ ਵਿਚ ਕੁਲੀ ਰਖ ਆਏ। ਉੱਥੇ ਦੀਵਾਰ ਨਾਲ ਫੱਟੇ ਲਗੇ ਹੋਏ ਸਨ, ਜਿਸ ਉੱਤੇ ਚਾਰ ਬਿਸਤਰੇ ਚੰਗੇ ਖੁਲ੍ਹੇ ਲਗ ਸਕਦੇ ਸਨ। ਚੋਹੀਂ ਪਾਸੀਂ ਚਾਰ ਐਂਚੀ ਐਂਚੀ ਮੋਟੇ ਸਰੀਏ ਲਾ ਕੇ ਫੱਟੇ ਲਟਕਾਏ ਹੋਏ ਸਨ। ਅਸੀਂ ਆਪਣਾ ਸਾਮਾਨ ਉੱਥੇ ਪਿਆ ਦੇਖਿਆ ਤੇ ਖਾਲੀ ਫੱਟੇ ਉੱਤੇ ਚੁਕ ਕੇ ਬਿਸਤਰੇ ਕਰ ਲਏ। ਉਸ ਕਮਰੇ ਵਿਚ ਸਾਰਿਆਂ ਫੱਟਿਆਂ ਉਤੇ ਕਛਣਾ ਗੁਜਰਾਤਣਾਂ ਤੀਵੀਂਆਂ ਹੀ ਤੀਵੀਂਆਂ ਸਨ। ਅਸੀਂ ਹੀ ਸਿਰਫ਼ ਚਾਰ ਮਰਦ ਸਾਂ। ਖੈਰ ਹਵਾ ਵਾਸਤੇ ਉਪਰੋਂ ਪਾਈਪ ਸੀ ਤੇ ਜਹਾਜ਼ ਵਿਚੋਂ ਪੱਖਿਆਂ ਨਾਲ ਹਵਾ ਵੀ ਦਿੱਤੀ ਜਾ ਰਹੀ ਸੀ। ਬੱਤੀਆਂ ਚੋਵੀ ਘੰਟੇ ਬਲਦੀਆਂ ਰਹਿੰਦੀਆਂ ਸਨ। ਸਾਡੇ ਜਹਾਜ਼ ਦਾ ਵਜ਼ਨ 5 ਹਜ਼ਾਰ ਟਨ ਸੀ ਅਤੇ ਨਾ ਸੀ - ਐਸ ਐਸ ਅਲੋਰਾ।

## ਰਵਾਨਗੀ

ਅਸੀਂ ਆਪਣੇ ਦੇਸ ਤੋਂ ਪਹਿਲੀ ਵੇਰ 6.3.29 ਸ਼ਾਮ ਦੇ ਚਾਰ ਵਜੇ ਵਿਛੜੇ। ਦਿਲ ਜ਼ਰੂਰ ਡੁੱਬਦਾ ਜਾਂਦਾ ਸੀ, ਪਰ ਕੀ ਕਰਦੇ? ਦੇਸ ਵਿਚ ਖਾਣ ਨੂੰ ਰੋਟੀ ਨਹੀਂ ਸੀ ਮਿਲਦੀ। ਆਖ਼ਰ ਜਹਾਜ਼ ਨੇ ਵਿਸਲ ਦਿੱਤਾ, ਜਿਸ ਦੀ ਆਵਾਜ਼ ਬੜੀ ਭਾਰੀ ਸੀ। ਜਹਾਜ਼ ਨਾਲੋਂ ਪੌੜੀਆਂ ਹਟਾ ਲਈਆਂ ਗਈਆਂ ਅਤੇ ਲੋਕਾਂ ਦੀ ਰੀਸੋ ਰੀਸੀ ਅਸੀਂ ਜਹਾਜ਼ ਦੇ ਜੰਗਲੇ ਨਾਲ ਲੱਗ ਕੇ ਲੋਕਾਂ ਦੀ ਰੌਣਕ ਤੇ ਬੰਬਈ ਦਾ ਨਜ਼ਾਰਾ ਦੇਖਣ ਲਗ ਪਏ। ਜਹਾਜ਼ ਗੋਦੀ ਵਿਚੋਂ ਨਿੱਕੇ ਜਿਹੇ ਜਹਾਜ਼ ਨੇ ਖਿਚ ਕੇ ਆਸਤੇ ਆਸਤੇ ਬਾਹਰ ਕੱਢਿਆ। ਇਕ ਮੋਟਰਾਂ ਵਾਸਤੇ ਪੁਲ ਵੀ ਸੀ ਉਹ ਵੀ ਉਪਰ ਨੂੰ ਸਫਾਲ ਖੜ੍ਹਾ ਹੋ ਗਿਆ ਜਿਸਨੇ ਸਾਡੇ ਬੇੜੇ ਨੂੰ ਰਸਤਾ ਦੇ ਦਿੱਤਾ ਤੇ ਸਾਡਾ ਬੇੜਾ ਨਿੰਮ੍ਹੀ ਨਿੰਮ੍ਹੀ ਚਾਲੇ ਪਾਣੀ ਵਿਚ ਨੂੰ ਵਧਣ ਲੱਗਾ ਕਿਉਂਕਿ ਜਹਾਜ਼ ਦਾ ਮੂੰਹ ਪਹਿਲੇ ਅੰਦਰ ਨੂੰ ਸੀ। ਉਸੇ ਤਰ੍ਹਾਂ ਹੀ ਖਿੱਚਕੇ ਬਾਹਰ ਲਿਆਂਦਾ ਗਿਆ ਸੀ। ਜਿਉਂ ਜਿਉਂ ਪਾਣੀ ਡੂੰਘਾ ਹੁੰਦਾ ਜਾਂਦਾ ਸੀ ਤਿਉਂ ਤਿਉਂ ਜਹਾਜ਼ ਵੀ ਤੇਜ ਸਪੀਡ ਫੜਦਾ ਜਾਂਦਾ ਸੀ। ਆਖਿਰ ਸਾਡੇ ਬੀਬੇ ਰਾਣੇ ਇਲੋਰੇ ਜਹਾਜ਼ ਦਾ ਮੂੰਹ ਸੂਰਜ

ਨੂੰ ਸਾਹਮਣਾ ਹੋ ਗਿਆ। ਕੁਝ ਘੰਟਿਆਂ ਵਿਚ ਬੰਬਈ ਸਾਡੀਆਂ ਅੱਖਾਂ ਤੋਂ ਓਝਲ ਹੁੰਦੀ ਜਾ ਰਹੀ ਸੀ ਤੇ ਰਾਤ ਰਾਣੀ ਵੀ ਆਪਣੀ ਤਾਰਿਆਂ ਭਰੀ ਚਾਦਰ ਵਿਛਾਈ ਜਾ ਰਹੀ ਸੀ। ਅੰਤ ਰਾਤ ਪੂਰੇ ਜੋਬਨ 'ਤੇ ਆ ਗਈ। ਅਸੀਂ ਅਣਜਾਣ ਸੀ ਤੇ ਸੀ ਵੀ ਹੇਠਲੇ ਕਮਰੇ ਵਿਚ। ਏਸ ਵਾਸਤੇ ਨਾ ਤਾਂ ਸਾਨੂੰ ਰੋਟੀ ਦੀ ਹੋਸ਼ ਰਹੀ ਤੇ ਨਾ ਹੀ ਚਾਹ ਦੀ। ਇਕ ਦੂਜੇ ਵਲ ਦੇਖਦੇ ਚੁੱਪ ਕਰਕੇ ਦਿਨ ਦੀ ਰੋਟੀ ਖਾਧੀ ਚੇਤੇ ਕਰਕੇ ਅੱਖਾਂ ਮੀਟਣ ਦੀ ਕੋਸ਼ਿਸ਼ ਕਰੀਏ। ਪਰ ਅੱਖਾਂ ਵਿਚ ਨੀਂਦ ਨਹੀਂ ਸੀ। ਸਾਡੇ ਕਮਰੇ ਵਿਚ ਔਰਤਾਂ ਆਪਣੇ ਰਾਗ ਰੰਗ ਵਿਚ ਮਸਤ ਸਨ। ਪੰਜਾਬੀ ਸਾਰੇ ਉੱਪਰ ਸਨ।

ਮੁਲਕ ਮਾਹੀ ਦਾ ਵਸਦਾ ਸੀ
ਕੋਈ ਰੋਂਦਾ ਤੇ ਕੋਈ ਹਸਦਾ ਸੀ।

ਕਈ ਉਲਟੀਆਂ ਕਰ ਰਹੇ ਸਨ ਤੇ ਕਈ ਤਿਆਰੀ ਵਿਚ ਸਨ। ਅੱਧੀ ਰਾਤ ਤਕ ਗੱਪਾਂ ਵਿਚ ਲੱਗੇ ਰਹੇ। ਆਖਿਰ ਆਪਣੇ ਟਿਕਾਣੇ ਤੇ ਜਾਣਾ ਹੀ ਪਿਆ। ਤਿੰਨ ਕੁ ਵੱਜੇ ਹੋਣਗੇ ਪਾਣੀ ਦੇ ਨਲਕਿਆਂ ਤੇ ਇਸ਼ਨਾਨ ਵਾਲਿਆਂ ਦੀ ਰੌਣਕ ਲਗ ਗਈ। ਅਸੀਂ ਵੀ ਖੜਕਾ ਸੁਣ ਕੇ ਉੱਠ ਬੈਠੇ। ਨੀਂਦ ਤਾਂ ਘਟ ਹੀ ਆਈ ਸੀ। ਜਦ ਵੀ ਪਾਣੀ ਦੀ ਵੱਡੀ ਸਾਰੀ ਛੱਲ ਦਾ ਖੜਕਾ ਹੁੰਦਾ ਅਸੀਂ ਤ੍ਰਭਕ ਉਠਦੇ।...

ਲੋਕਾਂ ਵਲ ਦੇਖ-ਦੇਖ ਅਸੀਂ ਵੀ ਕੰਮ ਕਰਨ ਲਗ ਪਏ। ਅੰਗੀਠੀ ਮਘਾਈ, ਰੋਟੀਆਂ ਵੀ ਪਕਾਈਆਂ, ਕੁੱਝ ਦਾਲ ਵੀ ਬਣਾਈ। ਵਿਹਲੇ ਹੋ ਕੇ ਫਿਰ ਦੂਜਿਆਂ ਨਾਲ ਮਜ਼ਾਕ ਮਾਰਨ ਲੱਗ ਪਏ।... ਇਕ ਰਾਤ ਉੱਪਰ ਪੰਜਾਬੀਆਂ ਦੀ ਮਹਿਫਲ ਲੱਗੀ ਹੋਈ ਸੀ। ਖ਼ੂਬ ਹਾਸਾ ਠੱਠਾ ਵੀ ਚੱਲ ਰਿਹਾ ਸੀ। ਇਕ ਨੂੰ ਪਤਾ ਸੀ ਕਿ ਮੇਰੇ ਪਾਸ ਹਾਰਮੋਨੀਅਮ ਹੈ। ਉਹ ਖਹਿੜੇ ਪੈ ਗਏ। ਵਿਚ ਝਿਗੜਾਂ ਦਾ ਠਾਣੇਦਾਰ ਕਰਤਾਰ ਸਿੰਘ ਵੀ ਸੀ। ਵਾਜਾ ਮੈਂ ਹੇਠੋਂ ਲੈ ਆਇਆ ਤੇ ਰਾਗ ਰੰਗ ਸ਼ੁਰੂ ਹੋ ਗਿਆ।

...

ਜਹਾਜ਼ ਵਿਚ ਬੈਠਿਆਂ ਨੂੰ ਛੇ ਦਿਨ ਹੋ ਗਏ ਸਨ। ਚਿੱਤ ਅਕਲ੍ਹਕਾਨ ਪੈ ਰਹੇ ਸਨ। ਮੈਂ ਖਲਾਸੀ ਪਾਸੋਂ ਪੁੱਛਿਆ - ਜਹਾਜ਼ ਮੁੰਬਾਸੇ ਕਦੋਂ ਲੱਗੇਗਾ? ਉਹਨੇ ਦੱਸਿਆ ਕਿ ਪਹਿਲਾਂ ਜ਼ੂੰਜ਼ੀਬਾਰ ਲੱਗੇਗਾ। ਉਪਰ ਸਾਬਣ ਪਿਆਜ਼ ਤੇ ਖੰਡ ਲੱਦੀ ਹੋਈ ਹੈ, ਉਹ ਉਤਾਰ ਕੇ ਮੁੰਬਾਸੇ ਬਾਰਾਂ ਘੰਟਿਆਂ ਮਗਰੋਂ ਪਹੁੰਚ ਜਾਏਗਾ।

ਸਵੇਰੇ ਅੱਠ ਵਜੇ ਜ਼ੂੰਜ਼ੀਬਾਰ ਦੇ ਜਹਾਜ਼ੀ ਆ ਗਏ। ਬਹੁਤ ਕਾਲੇ, ਮੋਟੇ ਮੋਟੇ ਬੁਲ੍ਹਾਂ ਵਾਲੇ ਦੇਖ ਕੇ ਡਰ ਤਾਂ ਲੱਗਾ ਪਰ ਪਹਿਲੀ ਵਾਰੀ ਹਵਸ਼ੀਆਂ ਨੂੰ ਦੇਖ ਕੇ ਹੈਰਾਨੀ ਜ਼ਰੂਰ ਹੋਈ। ਇਨ੍ਹਾਂ ਆਉਂਦਿਆਂ ਹੀ ਜਹਾਜ਼ ਦੇ ਦੋਹੀਂ ਪਾਸੀ ਲੱਗੀ ਕਰੇਨਾਂ ਉੱਤੇ ਕਬਜ਼ਾ ਕਰ ਲਿਆ ਤੇ ਲੱਗੇ ਕਰੇਨ ਖੜ੍ਹਾ-ਖਾੜ ਚਲਣ। ਦੋਹੀਂ ਪਾਸੀਂ ਬਹੁਤ ਵੱਡੇ ਵੱਡੇ ਬੇੜੇ ਖੜ੍ਹੇ ਸਨ, ਜਿਨ੍ਹਾਂ ਵਿਚ ਸਾਮਾਨ ਲੱਦਿਆ ਜਾ ਰਿਹਾ ਸੀ। ਨਿੱਕੇ ਨਿੱਕੇ ਜਹਾਜ਼ ਉਹਨਾਂ ਨੂੰ ਖਿਚ ਕੇ ਕੰਢੇ ਉੱਤੇ ਲੈ ਜਾਂਦੇ ਸਨ।

... ਰਾਤ ਪੈ ਗਈ। ਸੌਂ ਗਏ ਤੇ ਮੁੰਬਾਸੇ ਦੇ ਸੁਪਨੇ ਦੇਖਣ ਲੱਗੇ।

13.3.29 ਸਵੇਰੇ ਛੇ ਕੁ ਵਜੇ ਸਾਡਾ ਜਹਾਜ਼ ਗੋਦੀ ਤੋਂ ਆਪਣੇ ਖੜ੍ਹੇ ਹੋਣ ਵਾਲੀ ਜਗ੍ਹਾ ਤੇ ਆਕੇ ਆਸਤੇ ਆਸਤੇ ਚਲ ਰਿਹਾ ਸੀ। ਇਕ ਪਾਸੇ ਬਾਹਰ ਨੂੰ ਫੱਟਾ ਵਧਾ ਕੇ ਜਹਾਜ਼ੀ ਹੱਥ ਵਿਚ ਲੰਮੀ ਰੱਸੀ (ਜਿਸ ਦੇ ਸਿਰੇ ਭਾਰ ਬੱਧਾ ਹੋਇਆ ਸੀ) ਪਾਣੀ ਸੁੱਟ ਕੇ ਉੱਚੀ ਬੋਲ ਕੇ ਉਪਰ ਬੈਠੇ ਪਾਇਲਟ ਨੂੰ ਦੱਸ ਰਿਹਾ ਸੀ- ਐਨੀ ਦੂਰ ਹੇਠਾਂ ਨੂੰ ਪਾਣੀ ਹੈ। ਘਟ ਪਾਣੀ ਵਿਚ ਜਹਾਜ਼ ਫਸ ਜਾਣ ਦਾ ਡਰ ਹੁੰਦਾ ਹੈ।

ਆਖਰ ਮੰਬਾਜ਼ਾ ਪੋਰਟ ਦਾ ਮੁੰਬਾਸਾ ਗੁੱਡੂ ਛੋਟਾ ਜਿਹੇ ਜਹਾਜ਼ ( ਜੋ ਜਹਾਜ਼ਾਂ ਨੂੰ ਖਿਚ ਕੇ ਅੰਦਰ ਲਿਜਾਂਦਾ ਤੇ ਹੱਦੋਂ ਬਾਹਰ ਕੱਢਦਾ ਹੈ) ਦਾ ਪਾਇਲਟ ਆਇਆ। ਉਹ ਰੱਸਿਆਂ ਦੀ ਪੌੜੀ ਨਾਲ ਸਾਡੇ ਜਹਾਜ਼ 'ਤੇ ਚੜ੍ਹ ਗਿਆ ਤੇ ਜਹਾਜ਼ ਦਾ ਸ਼ਟੇਰਨ ਆਪਣੇ ਹੱਥ ਲੈ ਲਿਆ ਤੇ ਖੁਲ੍ਹੀ ਗੋਦੀ ਵਿਚ ਜਹਾਜ਼ ਲਜਾ ਕੇ ਖੜ੍ਹਾ ਕਰ ਦਿੱਤਾ। ਉਦੋਂ ਮੁੰਬਾਸੇ ਦੀ ਬੰਦਰਗਾਹ ਹਾਲੇ ਬਣ ਰਹੀ ਸੀ।

ਕਈਆਂ ਦੇ ਦੋਸਤ ਮਿੱਤਰ ਬੇੜੀਆਂ ਵਿਚ ਬੈਠ ਕੇ ਆਪਣੇ ਦੋਸਤਾਂ, ਮਿੱਤਰਾਂ, ਸਬੰਧੀਆਂ ਨੂੰ ਮਿਲਣ ਆਏ। ਹੇਠਾਂ ਖੜ੍ਹੇ ਰੁਮਾਲ ਹਲਾਉਣ ਤੇ ਇਸ਼ਾਰਿਆਂ ਨਾਲ ਰਾਜ਼ੀ ਖੁਸ਼ੀ ਪੁੱਛਣ। ਪਰ ਅਸੀਂ ਕੀਹਦੀ ਉਡੀਕ ਕਰਨੀ ਸੀ। ਵਗ੍ਹ ਵਿਚ ਗੁਆਚੀ ਵੱਛੀ ਦਾ ਹਿਸਾਬ ਸੀ। ਜਿੱਧਰ ਮੂੰਹ ਆਇਆ ਤੁਰ ਪਏ। ਜੰਗਲੇ ਨਾਲ ਲਗ ਕੇ ਖੜ੍ਹੇ ਰਹੇ। ਹੱਸਦਿਆਂ ਨੂੰ ਦੇਖ ਕੇ ਹੱਸਣ ਲਗ ਪੈਣਾ।

...ਸਾਰੇ ਲੋਕ ਡਾਕਟਰ ਸਾਮਣੇ ਲਾਇਨਾਂ ਵਿਚ ਖੜ੍ਹੇ ਗਏ। ਹਰ ਕਿਸੇ ਦੇ ਢਿੱਡ ਨੂੰ ਹੱਥ ਲਾ ਕੇ ਦੇਖੀ ਜਾਣ। ਇਕ ਸਭ ਚੰਗਾ ਦੀ ਮੋਹਰ ਵਾਲੀ ਪਰਚੀ ਦੇਈ ਜਾਣ। ਅੱਗੇ ਇਮੀਗ੍ਰੇਸ਼ਨ ਵਾਲੇ ਆਪਣਾ ਅੱਡਾ ਜਮਾਈ ਬੈਠੇ ਸਨ। ਉਹ ਪਾਸਪੋਰਟਾਂ 'ਤੇ ਮੋਹਰਾਂ ਲਾਈ ਜਾਣ ਤੇ ਕਾਰਡ-ਜਿਹਾ ਫੜਾਈ ਜਾਣ - TO LAND ਧਰਤੀ ਉਪਰ ਜਾ ਸਕਦੇ ਹੋ। ਅਸੀਂ ਆਪਣਾ ਸਾਮਾਨ ਚੁਕ ਕੇ ਪੌੜੀ ਥਾਣੀ ਉਤਰ ਕੇ ਬੇੜੀ ਵਿਚ ਬੈਠ ਗਏ ਤੇ ਕਸਟਮ ਸ਼ੈਡ ਵਿਚ ਪੁੱਜ ਗਏ। ਸਾਮਾਨ ਖੋਲ੍ਹ ਦਿੱਤਾ। ਕਲਰਕ ਨੇ ਚਾਕ ਨਾਲ ਦਸਖ਼ਤ ਕਰ ਦਿੱਤੇ। ਅਸੀਂ ਅਨਜਾਣ ਸੀ। ਸਾਨੂੰ ਰਸਤੇ ਪਾਉਣ ਵਾਲਾ ਕੋਈ ਨਾ ਮਿਲੇ। ਆਖਿਰ ਮੁਰਿੰਡੇ ਦਾ ਹਰੀ ਸਿੰਘ ਕੁਸ਼ਨਮੇਕਰ ਮਿਲ ਪਿਆ। ਸਾਨੂੰ ਕਿਹਾ ਆਪਾਂ ਮੋਟਰ ਕਰ ਲੈਂਦੇ ਹਾਂ। ਅਸੀਂ ਕਲਿੰਡਨੀ ਗੁਰਦੁਆਰੇ ਪੁੱਜ ਗਏ। ਜੋ ਪੁਰਾਣੇ ਢੰਗ ਦਾ ਲਕੜੀ ਦਾ 1898 ਦਾ ਬਣਿਆ ਹੋਇਆ ਸੀ। ਪੰਜਾਬ ਦੇ ਕਾਰੀਗਰਾਂ ਨੇ ਇਹ ਸਭ ਤੋਂ ਪਹਿਲਾਂ ਬਣਾਇਆ ਸੀ।

ਗੱਡੀ ਵਲ-ਵਲੇਵੇਂ ਖਾਂਦੀ ਆਖਿਰ ਨੈਰੋਬੀ ਛੱਤੇ ਹੋਏ ਸਟੇਸ਼ਨ ਪਹੁੰਚ ਗਈ। ਏਥੋਂ ਦੇ ਵੀ ਅਸੀਂ ਅਣਜਾਣੂ ਸੀ। ਕੋਈ ਮੱਖਣ ਸਿੰਘ ਭੇਰੇ ਵਲ ਦਾ ਗੱਡੀਆਂ ਤੇ ਭਾਂਰ ਦੋਂਦਾ ਹੁੰਦਾ ਸੀ। ਉਹਨੂੰ ਸਾਮਾਨ ਚੁਕਾਇਆ ਤੇ ਪਤਾ ਦਸ ਕੇ ਉਹਦੇ ਨਾਲ ਤੁਰ ਪਏ। ਇਹਨੇ ਸਾਨੂੰ ਤੋੜ ਦੁਆਬਾ ਟੇਲਰਿੰਗ ਹਾਉਸ ਦੇ ਅੱਗੇ ਜਾ ਖੜ੍ਹਾ ਕੀਤਾ।

ਦੁੱਖਾਂ ਤੇ ਫ਼ਿਕਰਾਂ ਨੂੰ ਤਾਂ ਨਾਲ ਲੈ ਕੇ ਗਏ ਸੀ। ਸਾਡੇ ਵਾਲੇ ਜਹਾਜ਼ ਹੀ ਡਾਕ ਜਾਣੀ ਸੀ। ਉਦੋਂ ਹਵਾਈ ਡਾਕ ਨਹੀਂ ਸੀ ਚਾਲੂ ਹੋਈ। ਦੁਪਹਿਰੇ ਦੋ ਵਜੇ ਤੋਂ ਪਿਛੋਂ ਗੁੱਜਰ ਸਿੰਘ ਨੂੰ ਕਿਸੇ ਹੋਰ ਪਤੇ ਉੱਤੇ ਚਿੱਠੀ ਮਿਲ ਗਈ ਕਿ ਜਿਸ ਦਿਨ ਤੁਸੀਂ ਗਏ ਹੋ ਉਸੀ ਦਿਨ ਸਵੇਰੇ ਹੀ ਮਾਮੇ ਹੋਰੀਂ (ਗੌਂਦਾ ਸਿੰਘ ਵਿਰਦੀ ਪਿੰਡ ਸ਼ੰਕਰ) ਅਕਾਲ ਚਲਾਣਾ ਕਰ ਗਏ... ਮੇਰੇ ਉਸਤਾਦ ਗੁੱਜਰ ਸਿੰਘ ਦੇ ਮਾਮਾ ਜੀ ਸਨ। ਚਿੱਠੀ ਪੜ੍ਹ ਕੇ ਜਿਵੇਂ ਮੈਂ ਯਤੀਮ ਹੋ ਗਿਆ।

ਕੁਝ ਦਿਨਾਂ ਮਗਰੋਂ ਮੈਂ ਰੇਲਵੇ ਹੈਡਕੁਆਟਰ ਕੰਮ 'ਤੇ ਲਗ ਗਿਆ।




ਡਾ: ਰਾਜਪਾਲ ਸਿੰਘ

# ਮੂਡ ਨਾਲ ਸਬੰਧਤ ਬਿਮਾਰੀਆਂ: ਕਿਸ਼ਤ ਦੂਜੀ

ਪਹਿਲੀ ਕਿਸ਼ਤ ਵਿਚ ਮੈਂ ਮੂਡ ਨਾਲ ਸਬੰਧਤ ਬਿਮਾਰੀਆਂ ਜਿਵੇਂ ਕਿ ਵੱਡੀ ਉਦਾਸੀ (Major Depression), ਦੋ ਧੁਰਾ ਰੋਗ (Bipolar Disorders), ਬੱਚਾ ਪੈਦਾ ਹੋਣ ਤੋਂ ਬਾਅਦ ਵਾਲੀ ਉਦਾਸੀ (ਫੋਸਤ-ਫਾਰਤੇਮ ਧੇਪਰੇਸਸੌਨਿ), ਮੌਸਮੀ ਉਦਾਸੀ (Seasonal Depression), ਬਾਰੇ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ ਸੀ। ਉਸ ਅੰਕ ਵਿਚ ਇਹਨਾ ਰੋਗਾਂ ਦੇ ਲੱਛਣਾ ਜਾਂ ਅਲਾਮਤਾਂ ਅਤੇ ਇਹ ਰੋਗ ਕਿਉਂ ਲਗਦੇ ਹਨ ਬਾਰੇ ਕੁੱਝ ਜ਼ਿਕਰ ਹੈ। ਪਾਠਕਾਂ ਦੀ ਜਾਣਕਾਰੀ ਲਈ ਮੈਂ ਸੰਖੇਪ ਵਿਚ ਇਹਨਾ ਰੋਗਾਂ ਦਾ ਚਰਚਾ ਫਿਰ ਕਰ ਦਿੱਤਾ ਹੈ ਪਰ ਜਿਆਦਾ ਜਾਣਕਾਰੀ ਲਈ ਪਿਛਲਾ ਅੰਕ ਦੇਖੋ।

**<u>ਵੱਡੀ ਉਦਾਸੀ ਦਾ ਰੋਗ ( Major Depression)</u>:**

ਸਾਡੇ ਸਾਰਿਆਂ ਦੀ ਜਿੰਦਗੀ ਵਿਚ ਉਤਰਾ ਚੜਾਅ ਆਉਂਦੇ ਰਹਿੰਦੇ ਹਨ। ਪਰ ਕੁੱਝ ਲੋਕ ਲਗਾਤਾਰ ਹੀ ਢਹਿੰਦੀਆਂ ਕਲਾਂ ਵਿਚ ਰਹਿੰਦੇ ਹਨ। ਜਦ ਇਹ ਉਦਾਸੀ ਰੋਜਮਰ੍ਹਾ ਦੀ ਜਿੰਦਗੀ ਵਿਚ ਬਹੁਤ ਜਿਆਦਾ ਤੰਗੀ ਦਿੰਦੀ ਹੈ ਤਾਂ ਇਸਨੂੰ 'ਕਲਿਨੀਕਲ' ਡਿਪਰੈਸ਼ਨ ਕਹਿੰਦੇ ਹਨ, ਅਤੇ ਇਸਦੇ ਇਲਾਜ ਦੀ ਜਰੂਰਤ ਹੁੰਦੀ ਹੈ। ਉਦਾਸੀ ਦੀ ਬਿਮਾਰੀ ਦਾ ਅੰਦਾਜਾ ਇਸ ਦੀ ਤੀਖਣਤਾ, ਵਿਆਪਕਤਾ, ਲੰਮੇ ਸਮੇਂ ਲੱਗੀ ਰਹਿਣ ਤੋਂ ਅਤੇ ਰੋਗੀ ਦੀ ਆਮ ਸਮਾਜਿਕ ਅਤੇ ਮਾਨਸਿਕ ਜਿੰਦਗੀ ਵਿਚ ਦਖਲ ਅੰਦਾਜੀ ਤੋਂ ਲਾਇਆ ਜਾਂਦਾ ਹੈ।

**<u>ਦੋ-ਧੁਰਾ ਰੋਗ (Bi-Polar Disorders)</u>**

ਇਸ ਰੋਗ ਦਾ ਸੱਭ ਤੋਂ ਵੱਡਾ ਲੱਛਣ ਇਹ ਹੈ ਕਿ ਬਹੁਤ ਦੇਰ ਤੱਕ ਮੂਡ ਉਤਾਂਹ ਵਲ (high) ਹੁੰਦਾ ਹੈ ਜਿਹੜਾ ਕਿ ਜਲਦੀ ਹੀ ਗੁੱਸੇ ਅਤੇ ਖਿੱਝ ਨਾਲ ਬਦਲ ਜਾਂਦਾ ਹੈ। ਇਹ ਮਰੀਜ 'ਹਾਈ' (ਬਹੁਤੇ ਖੁਸ਼) ਤੋਂ ਲੈ ਕੇ ਬਹੁਤੇ ਉਦਾਸ ਦੇ ਚੱਕਰ ਵਿੱਚ ਘੁੰਮਦੇ ਰਹਿੰਦੇ ਹਨ। ਉਦਾਸੀ ਵਾਲੀ ਅਵਸਥਾ ਵਿਚ ਤਾਂ ਸਾਰੇ ਉਦਾਸੀ ਵਾਲੇ ਲੱਛਣ ਹੁੰਦੇ ਹਨ ਪਰ ਮੈਨਿਕ ਅਵਸਥਾ ਵਿਚ ਮਨੁੱਖ ਬਹੁਤ ਹੀ ਬਿਹਤਰ ਜਾਂ ਵਧੀਆ ਮਹਿਸੂਸ ਕਰਦਾ ਹੈ। ਰੋਗੀ ਨੂੰ ਇਹ ਸਾਰਾ ਕੁਝ ਆਮ ਜਿਹਾ ਲੱਗਦਾ ਹੈ ਪਰ ਦੂਸਰਿਆਂ ਨੂੰ ਇਹ ਲੱਛਣ ਸਪਸ਼ਟ ਦਿਖਾਈ ਦਿੰਦੇ ਹਨ।

**<u>ਬੱਚਾ ਪੈਦਾ ਹੋਣ ਤੋਂ ਬਾਅਦ ਦੀ ਉਦਾਸੀ (Post-Partum Depression)</u>**

ਕਈ ਵਾਰੀ ਕੁੱਝ ਔਰਤਾਂ ਬੱਚਾ ਪੈਦਾ ਹੋਣ ਤੋਂ ਕੁੱਝ ਦਿਨ, ਕੁੱਝ ਹਫਤੇ ਜਾਂ ਕੁੱਝ ਮਹੀਨਿਆਂ ਬਾਅਦ ਕਾਫੀ ਉਦਾਸ ਹੋ ਜਾਂਦੀਆਂ ਹਨ ਜਾਂ ਉਹਨਾ ਨੂੰ ਖਿੱਝ ਆਉਂਦੀ ਹੈ ਜਾਂ ਚਿੰਤਾ ਰਹਿੰਦੀ ਹੈ। ਮਾੜੇ ਖਿਆਲ ਅਤੇ ਭੈੜੇ ਸੁਪਨੇ ਵੀ ਆ ਸਕਦੇ ਹਨ। ਔਰਤ ਆਪਣੇ ਆਪ ਨੂੰ ਨਿਕੰਮੀ, ਦੋਸ਼ੀ, ਥੱਕੀ ਹੋਈ ਤੇ ਬਹੁਤ ਇਕੱਲੀ ਮਹਿਸੂਸ ਕਰਦੀ ਹੈ। ਕਈ ਵਾਰੀ ਬੱਚੇ ਨੂੰ ਨੁਕਸਾਨ ਜਾਂ ਆਪਣੇ ਆਪ ਤੇ ਬੱਚੇ ਦੋਹਾਂ ਨੂੰ ਨੁਕਸਾਨ (ਮਰਨ/ਮਾਰਨ) ਪਹੁੰਚਾਣ ਦੇ ਖਿਆਲ ਉਸਦੇ ਮਨ ਵਿਚ ਆਉਂਦੇ ਹਨ। ਸੌ ਵਿਚੋਂ 15 ਔਰਤਾਂ ਨੂੰ ਇਸ ਤਰ੍ਹਾਂ ਦੀ ਉਦਾਸੀ ਹੁੰਦੀ ਹੈ ਜਿਹੜੀ ਕਿ ਦੂਸਰੀਆਂ ਮੂਡ ਨਾਲ ਸਬੰਧਤ ਬਿਮਾਰੀਆਂ ਤੋਂ ਵੱਖਰੀ ਹੈ। ਇਹ ਅਵਸਥਾ ਜਿਸ ਨੂੰ ਪੋਸਟ ਪਾਰਟਮ ਡਿਪਰੈਸ਼ਨ ਕਹਿੰਦੇ ਹਨ, ਕਾਫੀ ਦੇਰ ਰਹਿੰਦੀ ਹੈ।

**<u>ਮੌਸਮੀ ਉਦਾਸੀ (Seasonal Depression)</u>**

ਕਈ ਵਾਰੀ ਇਹ ਵੇਖਣ ਵਿਚ ਆਉਂਦਾ ਹੈ ਕਿ ਕਈ ਉਸ ਤਰ੍ਹਾਂ ਠੀਕ ਰਹਿੰਦੇ ਹਨ ਪਰ ਅਕਤੂਬਰ ਦੇ ਸ਼ੁਰੂ ਤੋਂ ਲੈ ਕੇ ਨਵੰਬਰ ਦੇ ਅਖੀਰ ਤਕ ਉਦਾਸ ਰਹਿੰਦੇ ਹਨ। ਇਹ ਦੋ ਮਹੀਨੇ ਉਦਾਸ ਰਹਿਣ ਵਾਲਿਆਂ- ਜਿਹਨਾ ਨੂੰ ਸਾਲ ਦੇ ਕਿਸੇ ਹੋਰ ਸਮੇਂ ਕੋਈ ਮੁਸ਼ਕਿਲ ਨਹੀਂ ਆਉਂਦੀ ਅਤੇ ਉਹਨਾ ਦੀ ਉਦਾਸੀ ਦਾ ਜਿੰਦਗੀ ਵਿਚ ਹੋਰ ਤਨਾਅ ਪੂਰਵਕ ਘਟਨਾਵਾਂ (ਜਿਵੇਂ ਕੁੱਝ ਲੋਕ ਸਿਆਲ ਦੇ ਸ਼ੁਰੂ ਵਿਚ ਬੇਰੁਜਗਾਰ ਹੋ ਜਾਂਦੇ ਹਨ) ਨਾਲ ਸਬੰਧ ਨਹੀਂ ਹੁੰਦਾ- ਨੂੰ ਮੌਸਮੀ ਉਦਾਸੀ ਦਾ ਰੋਗ ਹੁੰਦਾ ਹੈ।

## <u>ਕੁੱਝ ਹੋਰ ਟਰਮਾਂ (terms) ਜੋ ਉਦਾਸੀ ਨਾਲ ਸਬੰਧਤ ਹਨ:</u>

ਕਈ ਵਾਰ ਕਿਸੇ ਦੁਖਦਾਈ ਘਟਨਾ ਕਰਕੇ, ਜਾਂ ਘਾਟਾ ਪੈ ਜਾਣ ਕਰਕੇ ਵੀ ਮਨੁੱਖ ਕੁੱਝ ਚਿਰ ਲਈ ਉਦਾਸ ਹੋ ਜਾਂਦਾ ਹੈ। ਇਸ ਨੂੰ ਵਕਤੀ ਉਦਾਸੀ **(Situational or Reactive Depression)** ਕਹਿੰਦੇ ਹਨ। ਕਈ ਵਾਰੀ ਮਨੁੱਖ ਕਿਸੇ ਸਰੀਰਕ ਬਿਮਾਰੀ ਕਰਕੇ ਵੀ ਉਦਾਸ ਹੋ ਜਾਂਦਾ ਹੈ ਜਾਂ ਮੁੱਖ ਰੋਗ ਤਾਂ ਉਸਨੂੰ ਕੋਈ ਹੋਰ ਸਰੀਰਕ ਰੋਗ ਹੁੰਦਾ ਹੈ ਪਰ ਨਾਲ ਨਾਲ ਉਹ ਕਾਫੀ ਉਦਾਸ ਹੋ ਜਾਂਦਾ ਹੈ। ਇਸ ਨੂੰ Secondary Depression ਕਹਿੰਦੇ ਹਨ।

ਮੂਡ ਨਾਲ ਸਬੰਧਤ ਇਹ ਬਿਮਾਰੀਆਂ ਬੱਚਿਆਂ ਅਤੇ ਬਜ਼ੁਰਗਾਂ ਨੂੰ ਵੀ ਲੱਗ ਜਾਂਦੀਆਂ ਹਨ। ਅਤੇ ਭਾਵੇਂ ਕੋਈ ਮਰਦ ਹੈ ਜਾਂ ਤੀਵੀਂ, ਬੱਚਾ ਹੈ ਜਾਂ ਬਜ਼ੁਰਗ ਸਾਰਿਆਂ ਮਰੀਜ਼ਾਂ ਵਿਚ ਖੁਦਕਸ਼ੀ ਦਾ ਖਤਰਾ ਬਣਿਆ ਰਹਿੰਦਾ ਹੈ। ਉਹ ਮਨੁੱਖ ਜੋ ਖੁਦਕਸ਼ੀ ਕਰਦੇ ਹਨ ਅਸਲ ਵਿਚ ਉਹ ਮਰਨਾ ਨਹੀਂ ਚਾਹੁੰਦੇ ਹੁੰਦੇ ਬਲਕਿ ਉਹ ਜਿਊਣਾ ਨਹੀਂ ਚਾਹੁੰਦੇ ਹੁੰਦੇ। ਪਾਤਰ ਦਾ ਇਕ ਸ਼ਿਅਰ ਹੈ:

ਜਾਨ ਹੈ ਦਰਦ ਭਰੀ, ਸੋਗ ਮਈ, ਦੁੱਖ ਦੇਣੀ
ਵਾਰ ਵੀ ਦੇਵਾਂ ਜੇ ਤਾਂ ਮੇਰਾ ਕੀ ਮੁੱਲ ਜਾਂਦਾ ਏ।

**<u>ਬੱਚਿਆਂ ਵਿਚ ਉਦਾਸੀ ਰੋਗ</u>**

ਮਨੁੱਖ ਬਚਪਣ ਵਿਚ ਕਈ ਅਵਸਥਾਵਾਂ ਵਿਚ ਦੀ ਲੰਘਦਾ ਹੈ। ਇਸ ਲਈ ਕਈ ਵਾਰੀ ਇਹ ਅੰਦਾਜਾ ਲਾਉਣਾ ਮੁਸ਼ਕਿਲ ਹੁੰਦਾ ਹੈ ਕਿ ਬੱਚਾ ਉਦਾਸ ਹੈ ਜਾਂ ਬਾਹਰਲੇ ਮਾਹੌਲ ਨਾਲ ਵਾਹ ਪੈਣ ਤੇ ਛੋਟੀਆਂ ਮੋਟੀਆਂ ਆਉਂਦੀਆਂ ਪਰੇਸ਼ਾਨੀਆਂ ਕਰਕੇ ਪਰੇਸ਼ਾਨ ਹੈ। ਪਰ ਜਿਵੇਂ ਬਾਲਗ ਮਨੁੱਖ ਦੀ ਜਿੰਦਗੀ ਵਿਚ ਕਈ ਵਾਰੀ ਕਈ ਘਾਟੇ, ਕਈ

ਪਰੇਸ਼ਾਨੀਆਂ ਤੇ ਵਿਛੋੜੇ ਆਉਂਦੇ ਹਨ ਇਵੇਂ ਬੱਚਿਆਂ ਨੂੰ ਵੀ ਅਜਿਹੀਆਂ ਸਥਿਤੀਆਂ 'ਚੋਂ ਗੁਜਰਨਾ ਪੈਂਦਾ ਹ। ਬੱਚੇ ਵੀ ਕਈ ਵਾਰੀ ਉਦਾਸੀ ਰੋਗ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਇਸ ਉਦਾਸੀ ਦੇ ਲੱਛਣ ਵੱਡਿਆਂ ਵਾਂਗ ਹੀ ਹੁੰਦੇ ਹਨ। ਜਿਵੇਂ: ਉਦਾਸੀ ਛਾ ਜਾਣੀ, ਸੌਣ ਅਤੇ ਖਾਣ ਵਿਚ ਵਿਗਾੜ ਪੈਦਾ ਹੋ ਜਾਣਾ ਜੋ ਕਈ ਹਫਤੇ ਰਹਿੰਦਾ ਹੈ ਤੇ ਜੇ ਉਦਾਸੀ ਰੋਗ ਜਿਆਦਾ ਹੋਵੇ ਤਾਂ ਬੱਚਾ ਬੇਆਸ ਤੇ ਨਿਰਾਸ ਮਹਿਸੂਸ ਕਰਦਾ ਹੈ। ਉਸਨੂੰ ਆਤਮ ਹੱਤਿਆ ਦੇ ਖਿਆਲ ਵੀ ਆਉਂਦੇ ਹਨ। ਸਕੂਲ ਜਾਂ ਪੜਾਈ ਵਿਚ ਮੁਸ਼ਕਿਲਾਂ ਅਤੇ ਨਿੱਕੀ ਮੋਟੀ ਬਿਮਾਰੀ ਦੇ ਬਹਾਨੇ (ਜਿਵੇਂ ਸਿਰਪੀੜ, ਢਿੱਡ ਪੀੜ ਆਦਿ) ਕਈ ਵਾਰੀ ਉਦਾਸੀ ਰੋਗ ਵਲ ਧਿਆਨ ਨਹੀਂ ਜਾਣ ਦਿੰਦੇ। ਸੋ ਸਾਨੂੰ ਉਦਾਸੀ ਰੋਗ ਨੂੰ ਪਛਾਣਨ ਲਈ ਇਸ ਗੱਲ ਵਲ ਧਿਆਨ ਦੇਣਾ ਪਵੇਗਾ ਕਿ ਬੱਚਾ ਸਾਰਾ ਕੁੱਝ ਜੋ ਉਹ ਕਰ ਰਿਹਾ ਹੈ ਕਿਉਂ ਕਰਦਾ ਹੈ? ਤਾਂ ਹੀ ਸਾਨੂੰ ਹੇਠ ਛੁਪੀ ਉਦਾਸੀ ਅਤੇ ਨਿਰਾਸ਼ਾ ਨਜ਼ਰ ਆ ਸਕਦੀ ਹੈ। ਮਾਂ ਪਿਉ ਜਾਂ ਕਿਸੇ ਹੋਰ (ਜਿਸ ਤੇ ਬੱਚਾ ਨਿਰਭਰ ਹੁੰਦਾ ਹੈ) ਦੇ ਵਿਛੋੜੇ ਤੋਂ ਵੀ ਇਹ ਉਦਾਸੀ ਸ਼ੁਰੂ ਹੋ ਸਕਦੀ ਹੈ। ਇਹ ਵਿਛੋੜਾ ਜਾਂ ਘਾਟ ਮੌਤ ਜਾਂ ਜਿਆਦਾ ਸਮਾਂ ਦੂਰ ਹੋ ਜਾਣ ਤੋਂ ਵੀ ਮਹਿਸੂਸ ਹੋ ਸਕਦੀ ਹੈ। ਪਰ ਕਈ ਸਥਿਤੀਆਂ ਵਿਚ ਤਾਂ ਪਾਲਣ ਪੋਸਣ ਕਰਨ ਵਾਲਾ ਮੌਜੂਦ ਹੁੰਦਾ ਹੈ ਪਰ ਉਹ ਕਿਸੇ ਕਾਰਨ ( ਘਰ ਵਿਚ ਕਿਸੇ ਮੁਸੀਬਤ ਕਰਕੇ, ਬਿਮਾਰੀ ਕਰਕੇ, ਸ਼ਰਾਬ ਜਾਂ ਹੋਰ ਕਿਸੇ ਨਸ਼ੇ ਤੇ ਨਿਰਭਰ ਹੋ ਜਾਣ ਕਰਕੇ) ਬੱਚੇ ਵਾਸਤੇ ਉਹ ਸਾਰਾ ਕੁੱਝ ਉਸੇ ਤਰ੍ਹਾਂ ਨਹੀਂ ਕਰ ਰਿਹਾ ਹੁੰਦਾ ਜਿਵੇਂ ਉਹ ਪਹਿਲਾਂ ਕਰਦਾ ਹੁੰਦਾ ਸੀ। ਤੱਦ ਵੀ ਉਦਾਸੀ ਰੋਗ ਸ਼ੁਰੂ ਹੋਣ ਦੀ ਸੰਭਾਵਨਾ ਬਣ ਜਾਂਦੀ ਹੈ। ਪਰ ਅਸੀਂ ਕਿਸੇ ਇਕ ਘਟਨਾ ਜਾਂ ਕਾਰਨ ਨੂੰ ਉਦਾਸੀ ਰੋਗ ਲਾਉਣ ਵਾਲਾ ਨਹੀਂ ਕਹਿ ਸਕਦੇ ਕਿਉਂਕਿ ਕਈ ਕਾਰਨ- ਜਿਵੇਂ ਗਰੀਬੀ, ਘਰ ਵਿਚ ਚਲਦਾ ਆ ਰਿਹਾ ਤਣਾਅ ਭਰਪੂਰ ਮਾਹੌਲ, ਬੱਚੇ ਦੀ ਸਰੀਰਕ ਬਣਤਰ ਜੋ ਉਸਨੂੰ ਵਿਰਸੇ ਵਿਚ ਮਿਲੀ ਹੈ- ਮਿਲ ਕੇ ਇਹ ਰੋਗ ਪੈਦਾ ਕਰਦੇ ਹਨ।

## ਜਵਾਨ ਹੋ ਰਹੇ ਬੱਚਿਆਂ(Teen Agers) ਵਿਚ ਉਦਾਸੀ ਰੋਗ

ਜਵਾਨ ਹੋ ਰਹੇ ਬੱਚਿਆਂ ਵਿਚ ਵਧ ਰਹੇ ਆਤਮ ਹੱਤਿਆ ਦੇ ਵਾਕਿਆਤ ਕਈ ਵਾਰੀ ਉਦਾਸੀ ਰੋਗ ਨਾਲ ਜੋੜੇ ਜਾਂਦੇ ਹਨ ਪਰ ਇਹਨਾ ਆਤਮ ਹੱਤਿਆਵਾਂ ਦੇ ਪਿੱਛੇ ਉਦਾਸੀ ਹੀ ਇਕੋ ਇਕ ਕਾਰਨ ਨਹੀਂ। ਟੀਨ ਏਜਰ ਬੱਚਾ ਉਦਾਸੀ ਕਰਕੇ ਖਾਲੀ ਖਾਲੀ ਮਹਿਸੂਸ ਕਰਦਾ ਹੈ। ਚਿੰਤਾ ਤੇ ਇਕੱਲਾਪਨ ਮਹਿਸੂਸ ਕਰਦਾ ਹੈ।ਉਸਨੂੰ ਸੱਭ ਕੁੱਝ ਨਿਰਾਸ਼ ਅਤੇ ਬੇਆਸ ਲੱਗਦਾ ਹੈ। ਉਹ ਸਵੈ-ਭਰੋਸੇ ਅਤੇ ਸਵੈਮਾਨ ਦੀ ਕਮੀ ਮਹਿਸੂਸ ਕਰਦਾ ਹੈ। ਸੌਣ ਅਤੇ ਖਾਣ ਪੀਣ ਦੀਆਂ ਆਦਤਾਂ ਵਿਚ ਕਾਫੀ ਤਬਦੀਲੀ ਆ ਜਾਂਦੀ ਹੈ। ਇਸ ਤੋਂ ਇਲਾਵਾ ਕਈ ਵਾਰੀ ਉਹ ਆਪਣੀ ਉਦਾਸੀ ਨੂੰ ਛੁਪਾਉਣ ਲਈ ਗੁਸੈਲ ਅਤੇ ਝਗੜਾਲੂ ਬਣ ਜਾਂਦੇ ਹੈ। ਉਹ ਜਿਆਦਾ ਘਰੋਂ ਬਾਹਰ ਰਹਿੰਦਾ ਹੈ ਅਤੇ ਸਮਾਜ ਵਿਰੋਧੀ ਹਰਕਤਾਂ ਵੀ ਕਰਦਾ ਹੈ। ਦੋ ਧੁਰੀ ਉਦਾਸੀ ਟੀਨ ਏਜਰਜ਼ ਵਿਚ ਉਕਸਾਹਟ ਅਤੇ ਖਿੱਝ ਪੈਦਾ ਕਰਦੀ ਹੈ ਤੇ ਕਈ ਵਾਰੀ ਆਪਣੇ ਆਪ ਤੇ ਕੰਟਰੋਲ ਦੀ ਕਮੀ ਅਤੇ ਕੁੱਝ ਸਮੇਂ ਲਈ ਆਪਣੇ ਆਪ ਵਿਚ ਸੀਮਤ ਹੋ ਜਾਣ ਵਰਗੇ ਲੱਛਣਾ ਤੋਂ ਪਛਾਣੀ ਜਾ ਸਕਦੀ ਹੈ। ਪਰ ਇਸ ਉਮਰ ਵਿਚ ਵਿਹਾਰ ਵਿਚ ਉਤਰਾ ਚੜਾਅ ਅਤੇ ਤਬਦੀਲੀਆਂ ਵੈਸੇ ਵੀ ਬਹੁਤ ਆਉਂਦੀਆਂ ਹਨ ਇਸ ਲਈ ਬਹੁਤੇ ਕੇਸਾਂ ਵਿਚ ਇਹਨਾ ਰੋਗਾਂ ਨੂੰ ਪਛਾਨਣਾ ਔਖਾ ਹੋ ਜਾਂਦਾ ਹੈ। ਜੇ ਵਿਹਾਰ ਵਿਚ ਇਹ ਤਬਦੀਲੀਆਂ ਕਈ ਹਫਤੇ ਰਹਿਣ, ਉਦਾਸੀ ਦੇ ਚਾਰ ਪੰਜ ਲੱਛਣ ਨਜ਼ਰ ਆਉਣ, ਸਕੂਲ ਦੀ ਪੜਾਈ ਵਿਚ ਵਿਘਨ ਪੈਂਦਾ ਨਜ਼ਰ ਆਵੇ, ਵਿਹਾਰ ਵਿਚ ਲਾਪਰਵਾਹੀ ਨਜ਼ਰ ਆਵੇ ਅਤੇ ਟੀਨਏਜਰ ਗੱਲਾਂ ਜਾਂ ਖੇਡਾਂ ਵਿਚ (ਜਿਹਨਾ ਵਿਚ ਉਹ ਪਹਿਲਾਂ ਦਿਲਚਸਪੀ ਲੈਂਦੇ ਸਨ) ਦਿਲਚਸਪੀ ਨਹੀਂ ਲੈ ਰਹੇ ਤਾਂ ਹੋ ਸਕਦਾ ਹੈ ਕਿ ਉਹ ਉਦਾਸੀ ਰੋਗ ਤੋਂ ਪ੍ਰਭਾਵਤ ਹੋਣ ਜਿਸਦਾ ਇਲਾਜ ਕਰਵਾਉਣਾ ਚਾਹੀਦਾ ਹੈ।

ਹੀਣਤਾ ਦੀ ਭਾਵਨਾ, ਨਾ ਉਮੀਦੀ ਦੀਆਂ ਭਾਵਨਾ, ਆਪਣੇ ਆਪ ਨੂੰ ਦੋਸ਼ੀ ਸਮਝੀ ਜਾਣਾ ਵਰਗੀਆਂ ਭਾਵਨਾਵਾਂ ਕਈ ਵਾਰੀ ਮਨੁੱਖ ਤੇ ਬਹੁਤ ਜਿਆਦਾ ਕਾਬੂ ਪਾ ਲੈਂਦੀਆਂ ਹਨ ਤੇ ਮਨੁੱਖ ਮਰਨ ਬਾਰੇ ਸੋਚਦਾ ਹੈ। ਕਈ ਵਾਰੀ ਇਹ ਭਾਵਨਾਵਾਂ ਸੋਚਾਂ ਤੱਕ ਹੀ ਮਹਿਦੂਦ ਰਹਿੰਦੀਆਂ ਹਨ ਪਰ ਕੁੱਝ ਮਨੁੱਖ ਆਤਮ ਹੱਤਿਆ ਕਰਨ ਦੀ ਵੀ ਕੋਸ਼ਿਸ਼ ਕਰਦੇ ਹਨ। ਇਸ ਦਾ ਇਹ ਮਤਲਬ ਨਹੀਂ ਕਿ ਸਾਰੇ ਮਨੁੱਖ ਜੋ ਉਦਾਸੀ ਰੋਗ ਦੇ ਸ਼ਿਕਾਰ ਹੁੰਦੇ ਹਨ, ਖੁਦਕਸ਼ੀ ਕਰਨ ਦੀ ਕੋਸ਼ਿਸ਼ ਕਰਦੇ ਹਨ ਜਾਂ ਜਿੰਨੀਆਂ ਵੀ ਆਤਮ ਹੱਤਿਆਂਵਾਂ ਹੁੰਦੀਆਂ ਹਨ ਉਹਨਾ ਲੋਕਾਂ ਨੂੰ ਇਹ ਰੋਗ ਲੱਗਿਆ ਹੁੰਦਾ ਹੈ। ਪਰ ਇਕ ਅੰਦਾਜ਼ੇ ਮੁਤਾਬਕ 10-15 ਪ੍ਰਤੀਸ਼ਤ ਲੋਕ ਜੋ ਉਦਾਸੀ ਰੋਗ ਤੋਂ ਪ੍ਰਭਾਵਤ ਹੁੰਦੇ ਹਨ ਆਤਮ ਹੱਤਿਆ ਕਰਦੇ ਹਨ। ਇਸ ਰੋਗ ਵਾਲੇ ਮਰੀਜ਼ਾਂ ਜਿਨ੍ਹਾਂ ਨੂੰ ਹਸਪਤਾਲ ਵਿਚ ਰੱਖ ਇਲਾਜ ਕਰਨ ਦੀ ਜਰੂਰਤ ਪੈਂਦੀ ਹੈ ਵਿਚ ਆਤਮ ਹੱਤਿਆ ਕਰਨ ਦੇ ਮੌਕੇ ਜਿਆਦੇ ਹੁੰਦੇ ਹਨ। ਖਾਸ ਕਰ ਇਲਾਜ ਦੌਰਾਨ ਜਾਂ ਹਸਪਤਾਲੋਂ ਛੁੱਟੀ ਮਿਲਦਿਆਂ ਸਾਰ ਹੀ। ਅਸੀਂ ਇਹ ਨਹੀਂ ਕਹਿ ਸਕਦੇ ਕਿ ਜਿਹਨਾ ਨੂੰ ਉਦਾਸੀ ਰੋਗ ਏਨਾ ਗੰਭੀਰ ਨਹੀਂ ਹੁੰਦਾ ਉਹ ਖੁਦਕਸ਼ੀ ਬਾਰੇ ਨਹੀਂ ਸੋਚਦੇ ਕਿਉਂਕਿ ਕਈ ਵਾਰੀ ਥੋੜੀ ਉਦਾਸੀ ਦੀਆਂ ਵੀ ਜੜਾਂ ਕਾਫੀ ਦੂਰ ਤਕ ਹੁੰਦੀਆਂ ਹਨ।

ਇਹ ਕਦੀ ਵੀ ਨਾ ਸੋਚੋ ਕਿ ਜੋ ਮਨੁੱਖ ਆਤਮ ਹੱਤਿਆ ਦੀਆਂ ਗੱਲਾਂ ਕਰਦੇ ਹਨ ਉਹ ਆਤਮ ਹੱਤਿਆ ਨਹੀਂ ਕਰਦੇ। ਅੰਕੜੇ ਇਹ ਦਸਦੇ ਹਨ ਕਿ ਹਰ ਦਸ ਮਨੁੱਖ ਜੋ ਆਤਮ ਹੱਤਿਆ ਕਰਦੇ ਹਨ ਉਹਨਾ ਵਿਚੋਂ 8 ਅਕਸਰ ਆਤਮ ਹੱਤਿਆ ਕਰਨ ਬਾਰੇ ਗੱਲਾਂ ਕਰਦੇ ਹਨ ਤੇ ਇਸ ਬਾਰੇ ਦਸਣ ਦੀ ਕੋਸ਼ਿਸ ਕਰਦੇ ਹਨ। ਇਸ ਲਈ ਜੇ ਕੋਈ ਆਤਮ ਹੱਤਿਆ ਕਰਨ ਦੀ ਧਮਕੀ ਵੀ ਦਿੰਦਾ ਹੈ ਤਾਂ ਉਸਨੂੰ ਵੀ ਗੰਭੀਰ ਸਮਝਣਾ ਚਾਹੀਦਾ ਹੈ।

## ਇਲਾਜ

ਇਹ ਰੋਗ ਸੱਤਿਆ ਖਿੱਚ ਲੈਂਦੇ ਹਨ ਅਤੇ ਮਨੁੱਖ ਦਾ ਸਵੈਮਾਨ ਵੀ ਘਟਾਉਂਦੇ ਹਨ। ਇਸ ਨਾਲ ਮਨੁੱਖ ਥੱਕਿਆ, ਵਿਅਰਥ ਅਤੇ ਨਿਰਾਸ਼ ਮਹਿਸੂਸ ਕਰਦਾ ਹੈ। ਇਸ ਲਈ ਗੰਭੀਰ ਰੋਗੀ ਤੇ ਉਦਾਸ ਮਨੁੱਖਾਂ ਨੂੰ ਪਰਿਵਾਰ ਜਾਂ ਮਿੱਤਰਾਂ ਵਲੋਂ ਹੱਲਾਸ਼ੇਰੀ ਨਾਲ ਹੀ ਇਲਾਜ ਵਲ ਪਰੇਰਨਾ ਪੈਂਦਾ ਹੈ। ਚੰਗੀ ਮੈਡੀਕਲ ਦੇਖ ਰੇਖ ਅਤੇ ਪਰਿਵਾਰ ਦੀ ਸਹਾਇਤਾ ਨਾਲ ਅਕਸਰ ਮਨੁੱਖ ਦਾ ਇਲਾਜ ਘਰ ਵਿਚ ਕੀਤਾ ਜਾਂਦਾ ਹੈ।

ਮੂਡ ਨਾਲ ਸਬੰਧਤ ਕੁੱਝ ਰੋਗ ਜੋ ਅਜੇ ਏਨੇ ਗੰਭੀਰ ਨਹੀਂ ਹੁੰਦੇ ਆਪਣੇ ਆਪ ਵੀ ਠੀਕ ਹੋ ਜਾਂਦੇ ਹਨ ਪਰ ਇਸ ਲਈ ਕਈ ਮਹੀਨੇ ਜਾਂ ਸਾਲ ਲੱਗ ਸਕਦੇ ਹਨ। ਇਹ ਅੰਦਾਜ਼ਾ ਲਾਉਣਾ ਕਾਫੀ ਔਖਾ ਹੈ ਕਿ ਕਦੋਂ ਉਦਾਸੀ ਦੂਰ ਹੋਵੇਗੀ ਜਾਂ ਫਿਰ ਸ਼ੁਰੂ ਹੋ ਜਾਵੇਗੀ। ਸੋ ਜੇ ਤੁਹਾਨੂੰ ਰੋਗ ਏਨਾ ਗੰਭੀਰ ਨਹੀਂ ਲੱਗਦਾ ਤਦ ਵੀ ਕਿਸੇ ਮਾਹਿਰ ਨਾਲ ਗੱਲ ਕਰਨੀ ਚਾਹੀਦੀ ਹੈ ਤਾਂ ਕਿ ਲੋੜੀਂਦਾ ਇਲਾਜ ਹੋ ਸਕੇ।

ਇਹ ਰੋਗ ਬਹੁਤ ਕਾਰਨਾਂ ਤੋਂ ਪੈਦਾ ਹੁੰਦਾ ਹੈ। ਇਸ ਲਈ ਇਸ ਦਾ ਇਲਾਜ ਵੀ ਮਨੋਚਿਕਿਤਸਾ ਅਤੇ ਦਵਾਈਆਂ ਨੂੰ ਮਿਲਾ ਕੇ ਕੀਤਾ ਜਾਂਦਾ ਹੈ। ਉਦਾਸੀ ਕਰਕੇ ਜਿਹਨਾ ਦੀ ਆਪਣੇ ਕੰਮ ਅਤੇ ਆਪਸੀ ਸਬੰਧਾ ਵਿਚ ਦਿਲਚਸਪੀ ਘੱਟ ਗਈ ਹੁੰਦੀ ਹੈ, ਆਪਣੇ ਆਪ ਨੂੰ

ਕਿਸੇ ਗੱਲ ਯੋਗ ਨਹੀਂ ਸਮਝਦੇ ਅਤੇ ਕੋਈ ਵੀ ਨਿੱਕਾ ਮੋਟਾ ਫੈਸਲਾ ਕਰਨਾ ਉਹਨਾ ਵਾਸਤੇ ਔਖਾ ਹੋ ਗਿਆ ਹੁੰਦਾ ਹੈ, ਉਹਨਾ ਵਾਸਤੇ ਮਨੋਚਿਕਿਤਸਾ ਬਹੁਤ ਸਹਾਈ ਸਿੱਧ ਹੋ ਸਕਦੀ ਹੈ। ਤੁਹਾਡਾ ਆਪਣਾ ਸੁਭਾਅ ਅਤੇ ਆਦਤਾਂ ਵੀ ਕਈ ਵਾਰੀ ਇਹ ਰੋਗ ਸ਼ੁਰੂ ਕਰ ਸਕਦੀਆਂ ਹਨ ਜਾਂ ਜੇ ਰੋਗ ਲੱਗ ਗਿਆ ਹੋਵੇ ਤਾਂ ਰੋਗੀ ਬਣਾਈ ਰੱਖਦੀਆਂ ਹਨ। ਕਈ ਵਾਰੀ ਤੁਸੀਂ ਆਪਣੇ ਰਹਿਣ ਸਹਿਣ ਅਤੇ ਜ਼ਿੰਦਗੀ ਦੇ ਤੌਰ ਤਰੀਕਿਆਂ ਕਰਕੇ ਵੀ ਉਦਾਸ ਰਹਿੰਦੇ ਹੋ। ਕਈ ਵਾਰੀ ਇਹ ਉਦਾਸੀ ਇੰਨੀ ਗੰਭੀਰ ਨਹੀਂ ਹੁੰਦੀ ਕਿ ਇਕ ਦਮ ਇਲਾਜ ਦੀ ਜ਼ਰੂਰਤ ਹੋਵੇ ਪਰ ਇਹ ਤੁਹਾਡੇ ਕੰਮ ਕਾਰ ਤੇ ਮਾੜਾ ਅਸਰ ਪਾ ਰਹੀ ਹੁੰਦੀ ਹੈ ਅਤੇ ਤੁਸੀਂ ਦੁਖੀ ਜਿੰਦਗੀ ਜੀਅ ਰਹੇ ਹੁੰਦੇ ਹੋ। ਇਸ ਲਈ ਹੋ ਸਕੇ ਤਾਂ ਮਨੋਚਿਕਿਤਸਾ ਰਾਹੀਂ ਇਲਾਜ ਕਰਵਾਉ।

ਮਨੋਚਿਕਿਤਸਾ ਦੀਆਂ ਕਈ ਵੱਖਰੀਆਂ ਵੱਖਰੀਆਂ ਤਕਨੀਕਾਂ ਰਾਹੀਂ ਮੂਡ ਨਾਲ ਸਬੰਧਤ ਬਿਮਾਰੀਆਂ ਦਾ ਇਲਾਜ ਕੀਤਾ ਜਾਂਦਾ ਹੈ। ਕਈ ਵਾਰੀ ਮਨੋਚਿਕਿਤਸਾ ਵਿਚ ਤੁਹਾਡੇ ਪਤੀ ਜਾਂ ਪਤਨੀ ਨੂੰ ਵੀ ਸ਼ਾਮਿਲ ਕੀਤਾ ਜਾਂਦਾ ਹੈ। ਕੁੱਝ ਕੇਸਾਂ ਵਿਚ ਪੂਰੇ ਪਰਿਵਾਰ ਨੂੰ ਸ਼ਾਮਲ ਕੀਤਾ ਜਾਂਦਾ ਹੈ। ਮਨੋਚਿਕਿਤਸਾ ਲਈ ਤੁਸੀਂ ਇਕੱਲੇ ਹੀ ਸੈਸ਼ਨ ਅਟੈਂਡ ਕਰੋਗੇ ਜਾਂ ਪਰਿਵਾਰ ਦੇ ਹੋਰ ਮੈਂਬਰ ਵੀ ਸ਼ਾਮਲ ਕੀਤੇ ਜਾਣਗੇ ਇਸਦਾ ਫੈਸਲਾ ਕਰਨ ਲਈ ਤੁਹਾਡਾ ਮਨੋਵਿਗਿਆਨੀ ਜਾਂ ਕਾਉਂਸਲਰ ਤੁਹਾਡੇ ਨਾਲ ਇਲਾਜ ਦੀ ਯੋਜਨਾ ਬਣਾਉਣ ਲੱਗਿਆਂ ਸਲਾਹ ਕਰੇਗਾ।

ਤੁਹਾਡੇ ਮਨ ਵਿਚ ਇਹ ਸਵਾਲ ਵੀ ਆਵੇਗਾ ਕਿ ਤੁਹਾਨੂੰ ਕਿਵੇਂ ਪਤਾ ਲੱਗੇਗਾ ਕਿ ਮਨੋਚਿਕਿਤਸਾ ਦਾ ਕੋਈ ਲਾਭ ਵੀ ਹੋ ਰਿਹਾ ਹੈ ਕਿ ਨਹੀਂ। ਇਸਦਾ ਅੰਦਾਜ਼ਾ ਤੁਸੀਂ ਤਾਂ ਲਾ ਸਕੋਗੇ ਜੇ ਤੁਸੀਂ ਆਪ ਉਹਨਾ ਕਾਰਨਾ ਤੋਂ ਸੁਚੇਤ ਹੋ ਗਏ ਹੋ ਜਿਹੜੇ ਤੁਹਾਡੀ ਉਦਾਸੀ ਦੀ ਭਾਵਨਾ ਨੂੰ ਵਧਾਉਂਦੇ ਹਨ ਅਤੇ ਤੁਸੀਂ ਆਪ ਆਪਣੇ ਤੌਰ ਤੇ ਉਹਨਾ ਕਾਰਨਾ ਜਾਂ ਹਾਲਤਾਂ ਨੂੰ ਬਦਲਣ ਬਾਰੇ ਉਪਰਾਲੇ ਸੋਚ ਰਹੇ ਹੋ ਅਤੇ ਉਹਨਾ ਨੂੰ ਅਮਲ ਵਿਚ ਲਿਆ ਰਹੇ ਹੋ। ਜੇ ਇਸ ਤਰ੍ਹਾਂ ਹੋ ਰਿਹਾ ਹੋਵੇ ਤਾਂ ਸਮਝ ਲਵੋ ਕਿ ਮਨੋਚਿਕਿਤਸਾ ਲਾਹੇਵੰਦ ਹੈ। ਮਨੋਚਿਕਿਤਸਾ ਤੁਹਾਡੀ ਤੁਹਾਡੇ ਬਾਰੇ ਸੂਝ ਵਧਾਉਂਦੀ ਹੈ ਅਤੇ ਇਸ ਸੂਝ ਸਦਕਾ ਹੀ ਤੁਸੀਂ ਆਪਣੀ ਸੋਚ, ਹਾਲਾਤ ਅਤੇ ਆਪਣੇ ਆਪਸੀ ਸਬੰਧਾ ਵਿਚ ਮੋੜਾ ਪਾਉਂਦੇ ਹੋ।

ਇਲਾਜ ਲਈ ਕਿੰਨਾ ਵਕਤ ਲੱਗੇਗਾ ਇਸਦਾ ਅੰਦਾਜ਼ਾ ਲਾਉਣਾ ਔਖਾ ਹੈ ਕਿਉਂਕਿ ਇਹ ਤੁਹਾਡੀ ਬਿਮਾਰੀ ਦੀ ਗੰਭੀਰਤਾ, ਬੀਮਾਰੀ ਕਿੰਨੇ ਚਿਰ ਤੋਂ ਹੈ, ਕਿਸ ਕਿਸਮ ਦੀ ਹੈ ਅਤੇ ਤੁਹਾਡਾ ਇਲਾਜ ਕਰ ਰਹੇ ਮਨੋਵਿਗਿਆਨੀ ਦੀ ਅਪਰੋਚ (ਪਹੁੰਚ) ਕੀ ਹੈ ਆਦਿ ਗੱਲਾਂ ਤੇ ਨਿਰਭਰ ਕਰਦਾ ਹੈ। ਇਕ ਸਰਵੇ ਵਿਚ ਵਿਗਿਆਨੀਆਂ ਨੇ ਮਨੋਚਿਕਿਤਸਾ ਅਤੇ ਦਵਾਈਆਂ ਰਾਹੀਂ ਕੀਤੇ ਇਲਾਜ ਦਾ ਮੁਕਾਬਲਾ ਕਰਕੇ ਦੇਖਿਆ ਹੈ ਕਿ ਕਿਸ ਤਰ੍ਹਾਂ ਨਾਲ ਇਲਾਜ ਛੇਤੀਂ ਅਤੇ ਵਧੀਆ ਹੁੰਦਾ ਹੈ। ਇਸ ਸਰਵੇ ਤੋਂ ਸਿਰਫ ਇਹ ਹੀ ਪਤਾ ਲੱਗਾ ਹੈ ਕਿ ਤਕਰੀਬਨ ਦੋਵੇਂ ਤਰੀਕਿਆਂ ਨਾਲ ਕੀਤਾ ਇਲਾਜ ਇਕੋ ਜਿਹਾ ਹੀ ਲਾਹੇਵੰਦ ਹੁੰਦਾ ਹੈ। ਉਹ ਮਰੀਜ਼ ਜੋ ਬਹੁਤੇ ਜ਼ਿਆਦਾ ਉਦਾਸ ਹੁੰਦੇ ਹਨ ਉਹਨਾ ਦਾ ਇਲਾਜ ਮਨੋਚਿਕਿਤਸਾ ਅਤੇ ਦਵਾਈਆਂ ਦੋਹਾਂ ਨੂੰ ਮਿਲਾ ਕੇ ਕੀਤਾ ਜਾਂਦਾ ਹੈ। ਉਹ ਲੋਕ ਜੋ ਦਵਾਈਆਂ ਨਹੀਂ ਖਾਣਾ ਚਾਹੁੰਦੇ ਜਾਂ ਖਾ ਨਹੀਂ ਸਕਦੇ ਉਹਨਾ ਵਾਸਤੇ ਮਨੋਚਿਕਿਤਸਾ ਹੀ ਵਧੀਆ ਬਦਲ ਹੈ।

ਦਵਾਈਆਂ ਜੋ ਇਹਨਾ ਰੋਗਾਂ ਦੇ ਇਲਾਜ ਲਈ ਵਰਤੀਆਂ ਜਾਂਦੀਆਂ ਹਨ ਉਹਨਾ ਨੂੰ ਐਂਟੀ ਡਿਪਰੈਸੈਂਟ ਕਹਿੰਦੇ ਹਨ। ਇਹ ਦਵਾਈਆਂ ਦਿਮਾਗ ਦੇ ਕੁੱਝ ਖਾਸ ਹਿੱਸਿਆਂ ਤੇ ਅਸਰ ਕਰਦੀਆਂ ਹਨ ਅਤੇ ਦਿਮਾਗ ਵਿਚਲੇ ਰਸਾਇਣਕ ਤੱਤਾਂ ਦੀ ਮਿਕਦਾਰ ਠੀਕ ਕਰਦੀਆਂ ਹਨ। ਇਹ ਕੋਈ ਨਸ਼ੇ ਵਾਲੀਆਂ ਗੋਲੀਆਂ ਨਹੀਂ ਜਿਹਨਾਂ ਤੇ ਮਨੁੱਖ ਸਰੀਰਕ ਤੌਰ ਤੇ ਨਿਰਭਰ ਹੋ ਸਕਦਾ ਹੈ। ਇਹ ਐਂਟੀ ਡਿਪਰੈਸੈਂਟ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ-ਟਰਾਈ ਸਾਈਕਲਿਕ ਅਤੇ ਮੋਨੋ ਆਕਸਾਈਡ ਇਨਹਿਬਟਰ। ਤੁਹਾਡਾ ਡਾਕਟਰ ਇਹ ਨਿਸ਼ਚਤ ਕਰੇਗਾ ਕਿ ਤੁਹਾਨੂੰ ਕਿਹੜੀ ਅਤੇ ਕਿੰਨੀ ਦਵਾਈ ਖਾਣੀ ਪਵੇਗੀ। ਇਹਨਾ ਦਵਾਈਆਂ ਦਾ ਅਸਰ ਨਜ਼ਰ ਆਉਣ ਵਿਚ ਕਈ ਹਫਤੇ ਲਗ ਜਾਂਦੇ ਹਨ। ਰੋਗੀ ਦੀ ਭੁੱਖ, ਤਾਕਤ ਅਤੇ ਨੀਂਦ ਵਿਚ ਪਹਿਲਾਂ ਤਬਦੀਲੀ ਆਉਂਦੀ ਹੈ ਫਿਰ ਮੂਡ ਵਿਚ। ਇਹਨਾ ਦਾ ਹੋਰ ਦਵਾਈਆਂ ਵਾਂਗ ਸਾਈਡ ਇਫੈਕਟ ਵੀ ਹੁੰਦਾ ਹੈ ਅਤੇ ਮੋਨੋਆਕਸਾਈਡ ਲੈਂਦੇ ਸਮੇਂ ਕੁੱਝ ਖਾਣ ਵਾਲੀਆਂ ਚੀਜ਼ਾਂ ਖਾਣ ਦੀ ਵੀ ਮਨਾਹੀ ਕੀਤੀ ਜਾਂਦੀ ਹੈ। ਉਹ ਮਨਾਹੀ ਕੀਤੀਆਂ ਚੀਜ਼ਾਂ (ਜੇ ਤੁਸੀਂ ਖਾ ਲਵੋ) ਦਵਾਈ ਨਾਲ ਮਿਲ ਕੇ ਬਲੱਡ ਪਰੈਸ਼ਰ ਬਹੁਤ ਜਿਆਦਾ ਕਰ ਦਿੰਦੀਆਂ ਹਨ ਜੋ ਖਤਰਨਾਕ ਸਾਬਤ ਹੋ ਸਕਦਾ ਹੈ।

ਕੁੱਝ ਸਾਈਡ ਇਫੈਕਟ ਇਹ ਹੋ ਸਕਦੇ ਹਨ: ਮੂੰਹ ਦਾ ਸੁੱਕਣਾ ਜਾਂ ਮੂੰਹ ਦੇ ਸਵਾਦ ਵਿਚ ਖਰਾਬੀ ਆਉਣਾ (ਬਕਬਕਾ ਹੋਣਾ), ਵੇਖਣ ਵਿਚ ਖਰਾਬੀ (ਧੁੰਦਲਾ ਵਿਖਾਈ ਦੇਣਾ), ਸਿਰ ਚਕਰਾਉਣਾ, ਕਬਜ਼ ਹੋਣੀ, ਪਿਸ਼ਾਬ ਕਰਨ ਵਿਚ ਮੁਸ਼ਕਿਲ ਆਉਣੀ, ਨਬਜ਼ ਦਾ ਜਿਆਦਾ ਤੇਜ ਜਾਂ ਘੱਟ ਹੋਣਾ, ਦਿਲ ਦੀ ਧੜਕਣ ਵਿਚ ਇਕਸੁਰਤਾ ਨਾ ਆਉਣਾ। ਇਹਨਾ ਵਿਚ ਕੁੱਝ ਅਸਰ ਸਮੇਂ ਨਾਲ ਘੱਟ ਜਾਂਦੇ ਹਨ ਜਾਂ ਇਹਨਾ ਨੂੰ ਦਵਾਈ ਦੀ ਮਿਕਦਾਰ ਨਾਲ ਜਾਂ ਹੋਰ ਦੂਸਰੀ ਐਂਟੀ ਡਿਪਰੈਸੈਂਟ ਬਦਲਣ ਨਾਲ ਦੂਰ ਕੀਤਾ ਜਾ ਸਕਦਾ ਹੈ।

ਬਾਈ ਪੋਲਰ (ਦੋ ਧੁਰਾ) ਰੋਗ ਵਾਸਤੇ ਲਿਥੀਅਮ ਕਾਫੀ ਅਸਰਦਾਇਕ ਸਿੱਧ ਹੋਇਆ ਹੈ। ਲਿਥੀਅਮ ਮੂਡ ਵਿਚ ਆਉਣ ਵਾਲੀਆਂ ਤਬਦੀਲੀਆਂ ਨੂੰ ਰੋਕਦਾ ਹੈ। ਇਹ ਰੋਜ਼ਾਨਾ ਠੀਕ ਮਾਤਰਾ ਵਿਚ ਲਿਆ ਜਾਵੇ ਤਾਂ ਮਰੀਜ ਦੀ ਰੋਜਾਨਾ ਜਿੰਦਗੀ ਦੇ ਕੰਮਾਕਾਰਾਂ ਵਿਚ ਰੁਕਾਵਟ ਨਹੀਂ ਪਾਉਂਦਾ ਤੇ ਨਾ ਹੀ ਇਹ ਕੋਈ ਨਸ਼ੇ ਵਾਲੀ ਚੀਜ਼ ਹੈ। ਲਿਥੀਅਮ ਕਈ ਵਾਰੀ ਦੂਸਰੀਆਂ ਐਂਟੀ ਡਿਪਰੈਸੈਂਟ ਦਵਾਈਆਂ ਨਾਲ ਵੀ ਵਰਤਿਆ ਜਾਂਦਾ ਹੈ। ਸ਼ੁਰੂ ਵਿਚ ਲਿਥੀਅਮ ਦੇ ਮਾੜੇ ਅਸਰ (Side Effects) ਇਹ ਹੋ ਸਕਦੇ ਹਨ:

* ਹੱਥਾਂ ਦਾ ਥੋੜਾ ਥੋੜਾ ਕੰਬਣਾ।
* ਪਿਆਸ ਦਾ ਜਿਆਦਾ ਲੱਗਣਾ।
* ਥੋੜਾ ਥੋੜਾ ਬਿਮਾਰ ਮਹਿਸੂਸ ਕਰਨਾ।
* ਥਕਾਵਟ ਹੋਣੀ ਅਤੇ ਪੱਠਿਆਂ ਦੀ ਕਮਜ਼ੋਰੀ ਮਹਿਸੂਸ
* ਭਾਰ ਵੱਧ ਜਾਣਾ।

ਇਸ ਤੋਂ ਇਲਾਵਾ ਜੇ ਹੇਠ ਲਿਖੇ ਅਸਰ ਨਜ਼ਰ ਆਉਣ ਤਾਂ ਇਕ ਦਮ ਆਪਣੇ ਡਾਕਟਰ ਨਾਲ ਗੱਲ ਕਰਨੀ ਚਾਹੀਦੀ ਹੈ:

* ਬੋਲਣ ਵਿਚ ਮੁਸ਼ਕਿਲ।
* ਨਜ਼ਰ ਵਿਚ ਖਰਾਬੀ।
* ਉਲਟੀਆਂ।
* ਬਹੁਤ ਹੀ ਜਿਆਦਾ ਕਮਜ਼ੋਰੀ ਤੇ ਬਹੁਤ ਹੀ ਜਿਆਦਾ
* ਦਸਤ (ਟੱਟੀ ਦਾ ਇਕ ਦਿਨ ਵਿਚ ਦੋ ਤੋਂ ਜਿਆਦਾ ਵਾਰ ਆਉਣਾ)
* ਹੱਥਾਂ ਦਾ ਬਹੁਤ ਜਿਆਦਾ ਕੰਬਣਾ।

## ਇਹਨਾ ਗੱਲਾਂ ਦਾ ਖਿਆਲ ਰੱਖੋ:

* ਦਵਾਈ ਜਿੰਨੀ ਦੱਸੀ ਹੈ ਉਨੀ ਹੀ ਖਾਉ। ਘੱਟ ਖਾਵੋਗੇ ਤਾਂ ਅਸਰਦਾਇਕ ਨਹੀਂ ਹੋਵੇਗੀ, ਜੇ ਜਿਆਦਾ ਖਾਵੋਗੇ ਤਾਂ ਬੀਮਾਰ ਹੋ ਜਾਵੋਗੇ।

* ਆਪਣੀ ਖੁਰਾਕ ਵਿਚ ਲੂਣ ਦੀ ਮਾਤਰਾ ਠੀਕ ਰੱਖੋ।

* ਜੇ ਦਵਾਈ ਖਾਣਾ ਭੁੱਲ ਗਏ ਹੋ ਤਾਂ ਦੂਸਰੇ ਸਮੇਂ ਜਿਆਦਾ ਖਾ ਕੇ ਇਸਦੀ ਕਮੀ ਪੂਰੀ ਕਰਨ ਦੀ ਕਦੀ ਕੋਸ਼ਿਸ਼ ਨਾ ਕਰੋ।

* ਜੇ ਕੋਈ ਹੋਰ ਦਵਾਈ ਖਾਣੀ ਪਵੇ ਤਾਂ ਡਾਕਟਰ ਨੂੰ ਪੁੱਛੋ ਕਿ ਹੋਰ ਦਵਾਈ (ਜਿਵੇਂ ਬੁਖਾਰ ਵਗੈਰਾ ਦੀ) ਕਿਸ ਵਕਤ ਖਾਧੀ ਜਾਵੇ।

* ਦਵਾਈ ਦੀ ਮਾਤਰਾ ਕਦੇ ਵੀ ਆਪ ਨਾ ਘਟਾਉ ਨਾ ਵਧਾਉ।

* ਘਰ ਦੇ ਹੋਰ ਜੀਆਂ ਨੂੰ ਲਿਥੀਅਮ ਬਾਰੇ ਹਦਾਇਤਾਂ ਜ਼ਰੂਰ ਦੱਸੋ।

ਹੇਠ ਲਿਖੀਆਂ ਕੁੱਝ ਹਾਲਤਾਂ ਵਿਚ ਲਿਥੀਅਮ ਦੀ ਵਰਤੋਂ ਨਹੀਂ ਕੀਤੀ ਜਾ ਸਕਦੀ: ਪੇਟ ਵਿਚ ਵਧ ਰਹੇ ਬੱਚੇ ਤੇ ਲਿਥੀਅਮ ਮਾੜਾ ਅਸਰ ਪਾ ਸਕਦੀ ਹੈ। ਇਸ ਲਈ ਹਰ ਕੋਸ਼ਿਸ਼ ਕਰੋ ਕਿ ਗਰਭ-ਅਵਸਥਾ ਦੇ ਪਹਿਲੇ ਤਿੰਨ ਚਾਰ ਮਹੀਨਿਆਂ ਵਿਚ ਲਿਥੀਅਮ ਨਾ ਖਾਧੀ ਜਾਵੇ। ਜੇ ਤੁਸੀਂ ਗਰਭਵਤੀ ਹੋਣ ਬਾਰੇ ਸੋਚ ਰਹੇ ਹੋ ਜਾਂ ਲਿਥੀਅਮ ਦਵਾਈ ਵਰਤਦਿਆਂ ਗਰਭਵਤੀ ਹੋ ਜਾਂਦੇ ਹੋ ਤਾਂ ਇਕ ਦਮ ਆਪਣੇ ਡਾਕਟਰ ਨਾਲ ਗੱਲ ਕਰੋ ਤਾਂ ਕਿ ਦਵਾਈ ਬੰਦ ਕੀਤੀ ਜਾ ਸਕੇ। ਅਗਰ ਤੁਹਾਡਾ ਡਾਕਟਰ ਇਹ ਸਲਾਹ ਦਿੰਦਾ ਹੈ ਕਿ ਲਿਥੀਅਮ ਖਾਣੀ ਬੰਦ ਕਰਨੀ ਵੀ ਖਤਰਨਾਕ ਹੈ ਤਾਂ ਹੋ ਸਕਦਾ ਹੈ ਉਹ ਦਵਾਈ ਦੀ ਮਿਕਦਾਰ ਘਟਾ ਕੇ ਇੰਨੀ ਕੁ ਕਰ ਦੇਵੇ ਜਿੰਨੀ ਅਤੀ ਜ਼ਰੂਰੀ ਹੈ। ਜੱਦ ਗਰਭਵਤੀ ਹੋਵੋ ਜਾਂ ਬੱਚਾ ਹੋਣ ਸਮੇਂ ਵੀ ਖੂਨ ਵਿਚ ਲਿਥੀਅਮ ਦੀ ਮਿਕਦਾਰ ਚੈਕ ਕਰਦੇ ਰਹਿਣਾ ਚਾਹੀਦਾ ਹੈ।

## ਈ. ਸੀ. ਟੀ. ਜਾਂ ਬਿਜਲੀ ਲਾਉਣੀ:

ਦਵਾਈਆਂ ਦੇ ਇਜਾਦ ਹੋਣ ਨਾਲ ਈ. ਸੀ. ਟੀ. ਦੀ ਵਰਤੋਂ ਘੱਟ ਗਈ ਹੈ ਪਰ ਅਜੇ ਵੀ ਇਸਨੂੰ ਮੂਡ ਨਾਲ ਸਬੰਧਤ ਬਿਮਾਰੀਆਂ ਦੇ ਇਲਾਜ ਲਈ ਕਾਫੀ ਪ੍ਰਭਾਵਸ਼ਾਲੀ ਸਮਝਿਆ ਜਾਂਦਾ ਹੈ। ਖਾਸ ਕਰਕੇ ਇਹਨਾ ਹਾਲਤਾਂ ਵਿਚ:

* ਜੇ ਵਿਅਕਤੀ ਬਹੁਤ ਹੀ ਜਿਆਦਾ ਬਿਮਾਰ ਹੋਵੇ।

* ਆਤਮ ਹੱਤਿਆ ਦਾ ਖਤਰਾ ਬਹੁਤ ਜਿਆਦਾ ਹੋਵੇ।

* ਮਰੀਜ਼ ਜਿਆਦਾ ਹੀ ਭੁੱਖਾਂ ਦਾ ਮਾਰਿਆ ਹੋਵੇ।

* ਉਹ ਬਜ਼ੁਰਗ ਮਰੀਜ਼ ਜੋ ਜਿਆਦਾ ਦਵਾਈਆਂ ਨਾ ਬਰਦਾਸ਼ਤ ਕਰ ਸਕਦੇ ਹੋਣ।

* ਜਾਂ ਦਿਲ ਦੀ ਬੀਮਾਰੀ ਕਰਕੇ ਦਵਾਈ ਨਾ ਖਾ ਸਕਦੇ ਹੋਣ।

ਜਦ ਬਿਜਲੀ ਲਗਦੀ ਹੈ ਤਾਂ ਮਰੀਜ ਨੂੰ ਕੋਈ ਤਕਲੀਫ ਨਹੀਂ ਹੁੰਦੀ ਕਿਉਂਕਿ ਉਸਨੂੰ ਦਵਾਈ ਨਾਲ ਬੇਹੋਸ਼ ਕੀਤਾ ਹੁੰਦਾ ਹੈ। ਮਰੀਜ ਦੀ ਯਾਦਦਾਸ਼ਤ ਵਿਚ ਕੁੱਝ ਸਮੇਂ ਲਈ ਖਰਾਬੀ ਆ ਜਾਂਦੀ ਹੈ ਤੇ ਕਈ ਵਾਰੀ ਬਿਜ਼ਲੀ ਲਾਉਣ ਤੋਂ 6 ਮਹੀਨੇ ਜਾਂ ਸਾਲ ਤੱਕ ਦੀ ਯਾਦਦਾਸ਼ਤ ਵਿਚੋਂ ਕੁੱਝ ਘਟਨਾਵਾਂ ਭੁੱਲ ਜਾਂਦੀਆਂ ਹਨ।

## ਕੁੱਝ ਸੁਝਾਅ:

ਠੀਕ ਹੋਣ ਤੋਂ ਬਾਅਦ ਸਿਹਤਮੰਦ ਰਹਿਣ ਲਈ ਤੁਸੀਂ ਕੀ ਕੀ ਕਰ ਸਕਦੇ ਹੋ:

* ਬੀਮਾਰੀ ਅਤੇ ਇਲਾਜ ਬਾਰੇ ਪੂਰੀ ਜਾਣਕਾਰੀ ਲਵੋ।

* ਦਵਾਈ ਬਿਨਾ ਨਾਗਾ ਅਤੇ ਜਿਵੇਂ ਦੱਸੀ ਹੈ ਉਵੇਂ ਖਾਵੋ। ਸ਼ਰਾਬ ਦੀ ਵਰਤੋਂ ਨਾ ਕਰੋ ਅਤੇ ਜੇ ਕੋਈ ਸਾਈਡ ਇਫੈਕਟ ਹੁੰਦਾ ਹੈ ਤਾਂ ਆਪਣੇ ਡਾਕਟਰ ਨਾਲ ਗੱਲ ਕਰੋ।

* ਜੇ ਕਦੇ ਫਿਰ ਉਦਾਸ ਹੋਣ ਲੱਗੋ ਤਾਂ ਆਪਣੇ ਡਾਕਟਰ ਨਾਲ ਗੱਲ ਕਰੋ ਤਾਂਕਿ ਛੇਤੀਂ ਇਲਾਜ ਕਰਕੇ ਇਸਨੂੰ ਵਧਣ ਤੋਂ ਰੋਕਿਆ ਜਾ ਸਕੇ।

* ਆਪਣੀ ਸਰੀਰਕ ਸਿਹਤ ਦਾ ਪੂਰਾ ਪੂਰਾ ਖਿਆਲ ਰੱਖੋ। ਸੰਤੁਲਤ ਭੋਜਣ ਖਾਵੋ, ਲੋੜ ਮੁਤਾਬਕ ਪੂਰੀ ਨੀਂਦ ਲਵੋ ਅਤੇ ਵਰਜਿਸ਼ ਕਰੋ।

* ਦਵਾਈ ਤੋਂ ਇਲਾਵਾ ਜਿਵੇਂ ਤੁਹਾਡਾ ਡਾਕਟਰ ਸਲਾਹ ਦਿੰਦਾ ਹੈ ਉਸ ਮੁਤਾਬਕ ਮਨੋਚਿਕਿਤਸਾ (Psychotherapy) ਕਰਵਾਉ। ਇਹ ਵੀ ਹੋ ਸਕਦਾ ਹੈ ਕਿ ਮਨੋਚਿਕਿਤਸਾ ਤੁਹਾਡੇ ਇਕੱਲੇ ਵਾਸਤੇ ਲੋੜੀਂਦੀ ਹੋਵੇ ਜਾਂ ਪਰਿਵਾਰ ਦੇ ਹੋਰ ਮੈਂਬਰਾਂ ਨੂੰ ਵੀ ਸ਼ਾਮਲ ਹੋਣਾ ਪਵੇ।

## ਪਰਿਵਾਰ ਦੇ ਮੈਂਬਰ ਕਿਵੇਂ ਸਹਾਈ ਹੋ ਸਕਦੇ ਹਨ?

* ਸੱਭ ਤੋਂ ਵੱਡਾ ਜਾਂ ਮੁੱਖ ਰੋਲ ਪਰਿਵਾਰ ਦੇ ਮੈਂਬਰਾਂ ਦਾ ਇਹ ਹੈ ਕਿ ਉਹ ਮਰੀਜ ਨੂੰ ਇਲਾਜ ਕਰਾਉਣ ਲਈ ਪਰੇਰਣ ਅਤੇ ਜ਼ਰੂਰਤ ਹੋਵੇ ਤਾਂ ਉਸ ਨਾਲ ਜਾਣ। ਉਸਦੇ ਡਾਕਟਰ ਕੋਲੋਂ ਉਸਦੀ ਬੀਮਾਰੀ ਬਾਰੇ ਪੂਰੀ ਜਾਣਕਾਰੀ ਲੈਣ ਅਤੇ ਡਾਕਟਰ ਕੋਲੋਂ ਪੁੱਛਣ ਕਿ ਉਹ ਕਿਵੇਂ ਉਸਦੇ ਇਲਾਜ ਵਿਚ ਸਹਾਈ ਹੋ ਸਕਦੇ ਹਨ?

* ਉਦਾਸੀ ਰੋਗ ਸਵੈਮਾਨ ਅਤੇ ਸਵੈ-ਭਰੋਸਾ ਖਤਮ ਕਰ ਦਿੰਦੇ ਹਨ। ਪਰਿਵਾਰ ਦੇ ਮੈਂਬਰ ਸਵੈਮਾਨ ਅਤੇ ਸਵੈ-ਭਰੋਸਾ ਪੈਦਾ ਕਰਨ ਵਿਚ ਕੁੱਝ ਹੱਦ ਤਕ ਸਹਾਈ ਹੋ ਸਕਦੇ ਹਨ। ਪਰਿਵਾਰ ਦੇ ਮੈਂਬਰ ਇਹ ਸਮਝ ਲੈਣ ਕਿ ਇਹ ਬੀਮਾਰੀ ਹੈ ਇਸ ਵਿਚ ਰੋਗੀ ਦਾ ਕੋਈ ਕਸੂਰ ਨਹੀਂ, ਹਰ ਵਾਰੀ ਟੋਕਾ ਟਾਕੀ ਕਰਨ ਦੀ ਥਾਂ ਹੱਲਾਸ਼ੇਰੀ ਦੇਣ, ਮਰੀਜ਼ ਠੀਕ ਹੋਣ ਲਈ ਜੋ ਕੋਸ਼ਿਸ਼ਾਂ ਕਰਦਾ ਹੈ ਉਹਨਾਂ ਵਿਚ ਸਹਾਈ ਹੋਣ। ਮਰੀਜ਼ ਨੂੰ ਇਵੇਂ ਮਹਿਸੂਸ ਹੋਵੇ ਕਿ ਪਰਿਵਾਰ ਦੇ ਮੈਂਬਰ ਉਸਦਾ ਖਿਆਲ ਰੱਖਦੇ ਹਨ, ਉਸਦੀ ਇੱਜਤ ਤੇ ਕਦਰ ਕਰਦੇ ਹਨ। ਲੋੜੀਂਦਾ ਪਿਆਰ ਅਤੇ ਧਿਆਨ ਮਰੀਜ ਨੂੰ ਮਿਲਣਾ ਚਾਹੀਦਾ ਹੈ।

* ਪਰਿਵਾਰ ਦੇ ਮੈਂਬਰ ਉਸਨੂੰ ਕਿਸੇ ਰੁਝੇਵੇਂ ਵਿਚ ਲਾ ਸਕਦੇ ਹਨ ਨਹੀਂ ਤਾਂ ਉਦਾਸ ਮਨੁੱਖ ਦਾ ਕੁੱਝ ਵੀ ਕਰਨ ਨੂੰ ਦਿਲ ਨਹੀਂ ਕਰਦਾ ਅਤੇ ਜੱਦ ਉਹ ਕੁੱਝ ਨਹੀਂ ਕਰਦਾ ਤਾਂ ਹੋਰ ਉਦਾਸ ਹੋ ਜਾਂਦਾ ਹੈ।

* ਵਿਹਾਰ ਅਤੇ ਗੱਲਾਂ ਤੋਂ ਕਈ ਵਾਰੀ ਪਰਿਵਾਰ ਦੇ ਮੈਂਬਰ ਤੰਗ ਆ ਸਕਦੇ ਹਨ- ਕਈ ਵਾਰੀ ਬਹੁਤ ਗੁੱਸਾ ਵੀ ਆ ਸਕਦਾ ਹੈ ਪਰ ਜੇ ਪਰਿਵਾਰ ਦੇ ਮੈਂਬਰ ਇਹ ਸਮਝ ਲੈਣ ਕਿ ਇਹ ਬੀਮਾਰੀ ਹੈ ਤੇ ਇਹ ਸਾਰਾ ਕੁੱਝ ਮਰੀਜ ਜਾਣਬੁੱਝ ਕੇ ਨਹੀਂ ਕਰ ਰਿਹਾ ਅਤੇ ਇਸ ਉਦਾਸੀ ਤੋਂ ਨਿਕਲਣਾ ਮਰੀਜ਼ ਦੇ ਆਪਣੇ ਵਸ ਨਹੀਂ ਹੈ ਤਾਂ ਸਥਿਤੀ ਨਾਲ ਨਿਪਟਣਾ ਸੌਖਾ ਹੋ ਸਕਦਾ ਹੈ।

* ਪਰਿਵਾਰ ਦੇ ਮੈਂਬਰਾਂ ਨੂੰ ਆਪਣੀ ਮਾਨਸਿਕ ਸਿਹਤ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ। ਜੇ ਉਹਨਾ ਨੂੰ ਮਰੀਜ਼ ਨੂੰ ਘਰ ਵਿਚ ਰੱਖ ਕੇ ਇਲਾਜ ਕਰਵਾਉਣਾ ਮੁਸ਼ਕਲ ਲੱਗਦਾ ਹੋਵੇ ਤਾਂ ਡਾਕਟਰ ਨਾਲ ਗੱਲ ਕਰਕੇ ਮਰੀਜ਼ ਨੂੰ ਹਸਪਤਾਲ ਵਿਚ ਭੇਜ ਕੇ ਇਲਾਜ ਕਰਵਾ ਉਣ ਬਾਰੇ ਸੋਚਿਆ ਜਾ ਸਕਦਾ ਹੈ। ਪਰਿਵਾਰ ਵਿਚ ਜੇ ਮਰੀਜ਼ ਆਪਣੀ ਬੀਮਾਰੀ ਕਰਕੇ ਬਹੁਤ ਉਦਾਸ ਹੈ ਤਾਂ ਇਸਦਾ ਇਹ ਮਤਲਬ ਨਹੀਂ ਕਿ ਦੂਸਰੇ ਮੈਂਬਰ ਵੀ ਹਮੇਸ਼ਾਂ ਉਦਾਸ ਰਹਿਣ ਜਾਂ ਆਪਣੇ ਪ੍ਰਤੀ ਚੰਗਾ ਨਾ ਮਹਿਸੂਸ ਕਰਨ। •

(ਡਾ: ਰਾਜਪਾਲ ਸਿੰਘ ਗਰੇਟਰ ਵੈਨਕੂਵਰ ਮੈਂਟਲ ਹੈਲਥ ਸਰਵਿਸ ਦੀ ਸਾਊਥ ਕਮਿਊਨਟੀ ਮੈਂਟਲ ਹੈਲਥ ਟੀਮ ਨਾਲ ਕੰਮ ਕਰਦੇ ਹਨ। ਮੈਂਟਲ ਹੈਲਥ ਬਾਰੇ ਜੇ ਕੋਈ ਸਮੱਸਿਆ ਹੋਵੇ ਤਾਂ ਵੈਨਕੂਵਰ ਅਤੇ ਰਿਚਮੰਡ ਦੇ ਰਹਿਣ ਵਾਲੇ ਉਹਨਾ ਨੂੰ 324-3811 ਤੇ ਫੋਨ ਕਰ ਸਕਦੇ ਹਨ।)

# ਪੁਸਤਕ ਪਰਿਚੈ

## ਰਾਹੁਲ ਸੰਕਰਤਿਆਇਨ
## ਚੋਣਵੇਂ ਲੇਖ
## ਸੰਪਾਦਕ: ਗੁਰਬਖਸ਼ ਜੱਸ

ਪ੍ਰਕਾਸ਼ਕ: ਬਲਰਾਜ ਸਾਹਨੀ ਯਾਦਗਰ ਪ੍ਰਕਾਸ਼ਨ
ਚੰਡੀਗੜ੍ਹ

ਸ੍ਰੀ ਗੁਰਬਖਸ਼ ਜੱਸ (ਹੁਸ਼ਿਆਰਪੁਰ) ਨੇ, ਮਹਾਂਪੰਡਤ ਰਾਹੁਲ ਸੰਕਰ-ਤਿਆਇਨ, ਜਿਨ੍ਹਾਂ ਦਾ ਪਰਵਾਰਕ ਨਾਂ ਕੇਦਾਰ ਪਾਂਡੇ ਸੀ, ਦੀਆਂ ਲਿਖਤਾਂ ਵਿਚੋਂ ਪੰਦਰਾਂ ਚੋਣਵੇਂ ਲੇਖਾਂ ਦਾ ਪੰਜਾਬੀ ਅਨੁਵਾਦ ਸੰਪਾਦਿਤ ਕੀਤਾ ਹੈ। ਇਸ ਅਨੁਵਾਦ ਦਾ ਪੰਜਾਬੀ ਵਿਚ ਛਾਪਿਆ ਜਾਣਾ ਸੁਆਗਤ ਕਰਨ ਯੋਗ ਹੈ। ਸ੍ਰੀ ਜੱਸ ਵਲੋਂ ਮਹਾਂ ਪੰਡਤ ਰਾਹੁਲ ਜੀ ਦੀ ਘਾਲਣਾ, ਵਿਦਵਤਾ, ਪ੍ਰਤਿਭਾ ਅਤੇ ਵਿਗਿਆਨਕ ਵਿਚਾਰਾਂ ਤੋਂ ਪੰਜਾਬੀ ਭਾਸ਼ਾ ਅਤੇ ਪੰਜਾਬੀ ਲੋਕਾਂ ਨੂੰ ਜਾਣੂੰ ਕਰਾਉਣ ਦਾ ਇਹ ਪਹਿਲਾ ਸ਼ਲਾਘਾ ਯੋਗ ਯਤਨ ਹੈ।

ਪੰਡਤ ਜੀ 200 ਦੇ ਕਰੀਬ ਛੋਟੀਆਂ-ਵੱਡੀਆਂ ਪੁਸਤਕਾਂ ਦੇ ਕਰਤੇ ਸਨ, ਜੋ ਕਿ ਮੁਖ ਕਰਕੇ ਹਿੰਦੀ ਵਿਚ ਹੀ ਛਪੀਆਂ ਸਨ। ਹਿੰਦੀ ਭਾਵੇਂ ਸਾਡੇ ਪੰਜਾਬੀ ਲੋਕਾਂ ਲਈ ਕੋਈ ਓਪਰੀ ਭਾਸ਼ਾ ਨਹੀਂ ਹੈ। ਲਗਪਗ ਹਰ ਪੜ੍ਹਿਆ-ਗੁਣਿਆ ਪੰਜਾਬੀ ਵਿਅਕਤੀ ਹਿੰਦੀ ਵੀ ਪੜ੍ਹ ਹੀ ਸਕਦਾ ਹੈ। ਇਸ ਲਈ ਪੰਡਤ ਰਾਹੁਲ ਜੀ ਦੀਆਂ ਲਿਖਤਾਂ ਪੜ੍ਹਣੀਆਂ ਕੋਈ ਔਖੀ ਗੱਲ ਨਹੀਂ ਹੈ। ਔਖੀ ਗੱਲ ਤਾਂ ਸਾਡੇ ਲੋਕਾਂ ਦੀ ਨਾ ਪੜ੍ਹਣ ਦੀ ਮਾੜੀ ਆਦਤ ਹੈ। ਹਿੰਦੀ ਵਿਚ ਛਪਦੀਆਂ ਚੰਗੀਆਂ ਪੁਸਤਕਾਂ ਪੜ੍ਹਨ ਦੀ ਗੱਲ ਤਾਂ ਦੂਰ, ਸਾਡੇ ਲੋਕ ਪੰਜਾਬੀ ਵਿਚ ਛਪੀਆਂ ਪੁਸਤਕਾਂ ਵੀ ਨਹੀਂ ਪੜ੍ਹਦੇ। ਫਿਰ ਵੀ ਆਸ ਹੈ 'ਚੋਣਵੇਂ ਲੇਖ' ਤਾਂ ਜਰੂਰ ਹੀ ਪੜ੍ਹੀ ਜਾਵੇਗੀ।

ਪੁਸਤਕ ਦੇ ਮੁੱਢ ਵਿਚ ਸ੍ਰੀ ਜੱਸ ਨੇ ਪੰਡਤ ਜੀ ਦੇ ਸੰਖੇਪ ਪਰ ਕਠਿਣ, ਜਗਿਆਸਾ ਭਰਪੂਰ ਅਤੇ ਘਾਲਣਾ ਦੇ ਜੀਵਨ ਸੰਬਧੀ 16 ਸਫਿਆਂ ਵਿਚ ਚੋਖੀ ਜਾਣਕਾਰੀ ਦਿੱਤੀ ਹੈ। ਇਹ ਪਾਠਕ ਉਪਰ ਪੰਡਤ ਜੀ ਦੀ ਵਿਗਿਆਨਕ ਦ੍ਰਿਸ਼ਟੀ ਦੀ ਉਸਾਰੀ ਲਈ ਕੀਤੇ ਪ੍ਰਯਤਨ ਨੂੰ ਪਰਮਾਉਂਦੀ ਹੈ। ਉਹਨਾਂ ਨੂੰ ਮਹਾਂ ਪੰਡਤ, ਡਿਪਟਿਕਚਾਰੀਆ, ਮਹਾ ਮਹੋਮਧਾਏ, ਡੀ.ਲਿਟ. ਪਦਮ ਭੂਸ਼ਨ ਆਦਿ ਉਪਾਦੀਆਂ ਪ੍ਰਾਪਤ ਹੋਈਆਂ। ਉਹਨਾਂ ਨੇ "ਭਾਸ਼ਾ, ਸਾਹਿਤ, ਇਤਿਹਾਸ, ਪੁਰਾਤੱਤਵ, ਦਰਸ਼ਨ, ਰਾਜਨੀਤੀ, ਸਮਾਜ ਸ਼ਾਸਤਰ, ਮਾਰਕਸਵਾਦ, ਕਿਸਾਨ ਅੰਦੋਲਨ, ਅਤੇ ਰਾਸ਼ਟਰੀ ਅੰਦੋਲਨ ਆਦਿ ਅਨੇਕਾਂ" ਖੇਤਰਾਂ ਵਿੱਚ ਮੁੱਲਵਾਨ ਯੋਗਦਾਨ ਪਾਇਆ ਹੈ।

ਸ੍ਰੀ ਰਾਹੁਲ ਮਹਾਤਮਾ ਬੁੱਧ ਦੇ ਇਸ ਕਥਨ ਵਿੱਚ ਵਿਸ਼ਵਾਸ ਰੱਖਦੇ ਸਨ ਕਿ ਕਿਸੇ ਵੀ ਗੱਲ ਤੇ ਇਸ ਲਈ ਯਕੀਨ ਨਹੀਂ ਕਰ ਲੈਣਾ ਚਾਹੀਦਾ ਕਿ ਤੁਸੀਂ ਉਹ ਕੰਨੀ ਸੁਣੀ ਹੈ ਜਾਂ ਉਹ ਪ੍ਰੰਪਰਾਗਤ ਹੈ, ਜਾਂ ਧਰਮ ਸ਼ਾਸਤਰਾਂ ਵਿਚ ਲਿਖੀ ਹੈ ਜਾਂ ਕਿਸੇ ਵੱਡੀ ਸ਼ਖ਼ਸੀਅਤ ਦਾ ਕਥਨ ਹੈ, ਜਾਂ ਪੂਜਨੀਕ ਅਧਿਆਪਕ ਦੀ ਕਹੀ ਹੋਈ ਹੈ। ਕਿਸੇ ਗੱਲ ਨੂੰ ਇਸ ਲਈ ਮੰਨੋ "ਜਦੋਂ ਤੁਹਾਡਾ ਤਰਕ, ਉਸਨੂੰ ਸੱਚ ਅਤੇ ਨਿਰਦੋਸ਼ (ਦੋਸ਼ ਰਹਿਤ) ਮੰਨੇ। ਫਿਰ ਉਸ ਨੂੰ ਸਵੀਕਾਰ ਕਰੋ ਅਤੇ ਉਹਦੇ ਉਤੇ ਅਮਲ ਕਰੋ।"

ਮਹਾਂ ਪੰਡਤ ਰਾਹੁਲ ਜੀ ਦਾ ਜਨਮ ਵੈਸ਼ਣਵ ਪਰਵਾਰ ਵਿਚ ਅਪ੍ਰੈਲ 1893 ਨੂੰ ਹੋਇਆ। ਉਹ ਪਰਵਾਰ ਵਿਚ ਪ੍ਰਚਲਤ ਵੈਸ਼ਣਵ ਪ੍ਰਭਾਵਾਂ ਤੋਂ ਆਰੀਆ ਸਮਾਜੀ ਤੇ ਫਿਰ ਬੋਧੀ ਬਣੇ। ਫਿਰ ਵਿਗਿਆਨਕ ਗਿਆਨ ਪ੍ਰਾਪਤ ਕਰਕੇ ਮਾਰਕਸੀ ਵਿਚਾਰਾਂ ਦੇ ਧਾਰਨੀ ਬਣੇ। ਉਹ ਈਸ਼ਵਰ ਵਿਚ ਵਿਸ਼ਵਾਸ ਨਹੀਂ ਰੱਖਦੇ ਸਨ। ਈਸ਼ਵਰ ਵਿੱਚ ਵਿਸ਼ਵਾਸ਼ ਵਿਅਕਤੀ ਦੀ ਸੋਚ ਨੂੰ ਇਕ ਘੇਰੇ ਵਿੱਚ ਬੰਨ੍ਹ ਦਿੰਦਾ ਹੈ। ਜਦੋਂ ਉਹ ਬੋਧੀ ਲਿਖਤਾਂ ਦਾ ਗੰਭੀਰ ਅਧਿਅਨ ਕਰ ਚੁੱਕੇ ਤਾਂ ਉਹਨਾਂ ਲਿਖਿਆ:

"ਈਸ਼ਵਰ ਤੇ ਬੁੱਧ ਨਾਲ ਨਾਲ ਨਹੀਂ ਰਹਿ ਸਕਦੇ ਇਹ ਸਾਫ ਹੋ ਗਿਆ ਹੈ ਅਤੇ ਇਹ ਵੀ ਸਪਸ਼ਟ ਪਤਾ ਲਗਣ ਲੱਗਾ ਹੈ ਕਿ ਈਸ਼ਵਰ ਕੇਵਲ ਇਕ ਕਾਲਪਨਿਕ ਚੀਜ਼ ਹੈ, ਬੁੱਧ ਯਥਾਰਥ ਦਾ ਬੁਲਾਰਾ ਹੈ।"

ਆਰਿਆ ਸਮਾਜ ਨੂੰ ਠੁਕਰਾਉਣ ਪਿਛੋਂ ਕਿਸੇ ਵਲੋਂ ਬੁੱਧ ਤੇ ਸਵਾਮੀ ਦਯਾਨੰਦ ਦੇ ਸਬੰਧ ਵਿੱਚ ਪੁਛੇ ਇਕ ਸਵਾਲ ਦੇ ਉਤੱਰ ਵਿਚ ਉਹਨਾਂ ਕਿਹਾ 'ਕਿਥੇ ਭਗਵਾਨ ਬੁੱਧ ਤੇ ਕਿਥੇ ਵੇਦਾਂ, ਈਸ਼ਵਰ ਤੇ ਆਤਮਾ ਦਾ ਗੁਲਾਮ ਦਯਾ ਨੰਦ।"

1936 ਵਿਚ ਉਹ ਕਮਿਊਨਿਸਟ ਪਾਰਟੀ ਦੇ ਮੈਂਬਰ ਬਣ ਗਏ। ਉਸ ਵੇਲੇ ਤੱਕ ਉਹ ਦੋ ਬਾਰ ਸੋਵੀਅਤ ਯੂਨੀਅਨ ਜਾ ਕੇ ਸਮਾਜਵਾਦੀ ਪ੍ਰਬੰਧ ਕਾਰਨ ਲੋਕਾਂ ਦੀ ਪਲਟੀ ਕਾਇਆ ਕਲਮ ਦੇਖ ਆਏ ਸਨ। ਉਹਨਾਂ ਆਪਣੀ ਪੁਸਤਕ "ਸਾਮਿਆਵਾਦ ਹੀ ਕਿਉਂ? " ਵਿੱਚ ਸਮਾਜ ਦੇ ਵਿਕਾਸ ਅਤੇ ਲੋਕਾਂ ਦੀ ਭਲਾਈ ਦਾ ਮੁਹਾਂਦਰਾ ਦੇਖਿਆ। ਉਹ ਹੁਣ ਤਕ ਪੁਰਾਤਨ ਵਿਚਾਰਾਂ ਨੂੰ ਤਿਆਗ ਕੇ ਨਵੇਂ ਯੁਗ ਦੇ ਵਿਚਾਰ ਅਪਨਾ ਚੁੱਕੇ ਸਨ। ਉਹ ਭਾਰਤੀਆਂ ਨੂੰ ਸੰਬੋਧਨ ਕਰਕੇ ਕਹਿੰਦੇ ਹਨ:

"ਅੱਜ ਦਾ ਵਿਗਿਆਨਕ ਯੁਗ ਪ੍ਰੇਰਤ ਕਰਦਾ ਹੈ ਕਿ ਅਸੀਂ ਸੁਪਨ ਜਗਤ ਨੂੰ ਛੱਡੀਏ ਅਤੇ ਸੁਭਾਵਕ ਜਗਤ ਵਿੱਚ ਆਈਏ"। ਅਗਲੇ ਜਨਮ ਦਾ ਲਾਰਾ ਸੁਪਨ ਜਗਤ ਹੀ ਹੈ। ਇਹ ਗਰੀਬਾਂ ਨੂੰ ਝੂਰਦੇ ਰਹਿਣ ਲਈ ਮਜਬੂਰ ਕਰਕੇ ਸਹਿਮਤ ਕਰ ਲੈਂਦਾ ਹੈ। ਇਹ ਸਾਡਾ ਸੁਭਾਵਕ ਜਗਤ ਹੈ ਜਿਸ ਵਿੱਚ ਰਹਿ ਕੇ ਅਸੀਂ ਮੁਸ਼ਕਲਾਂ ਦਾ ਇਲਾਜ ਸੋਚ ਸਕਦੇ ਹਾਂ ਅਤੇ ਇਹਨਾਂ ਦੇ ਕਾਰਨ-ਲੁੱਟ ਦੇ ਪ੍ਰਬੰਧ ਦੀਆਂ ਜੜਾਂ ਉਖਾੜ ਸਕਦੇ ਹਾਂ।

ਉਹ ਸਮੇਂ ਅਤੇ ਸਥਿਤੀਆਂ ਦੇ ਬਦਲਨ ਦੇ ਨਾਲ ਨਾਲ ਆਪਣੇ ਵਿਚਾਰਾਂ ਨੂੰ ਵੀ ਵਿਕਸਤ ਕਰਦੇ ਗਏ। ਉਹਨਾਂ ਲਿਖਿਆ ਹੈ ਕਿ ਸਾਨੂੰ ਆਪਣੇ ਸਮੇਂ ਦੇ ਅਨੁਸਾਰ ਸੋਚਣਾ ਵਿਚਾਰਨਾ ਚਾਹੀਦਾ ਹੈ ਅਤੇ ਪ੍ਰਾਚੀਨ ਰਿਸ਼ੀਆਂ ਅਤੇ ਦਰਸ਼ਨਿਕਾਂ ਨੂੰ ਆਪਣੀ ਚਿੰਤਨ ਪ੍ਰੰਪਰਾ ਵਿਚ ਇਕ ਮਹੱਤਵਪੂਰਨ ਪੜਾਅ ਸਮਝੀਏ। ਉਹਨਾਂ ਦੇ ਵਿਚਾਰਾਂ ਨੂੰ ਅੰਤਮ ਸਮਝ ਕੇ ਅਸੀਂ ਵਿਕਾਸ ਦੀ ਗਤੀ ਨੂੰ ਰੋਕ ਰਹੇ ਹੋਵਾਂਗੇ।

"ਚੋਣਵੇ ਲੇਖ" ਪੁਸਤਕ ਵਿਚ ਸ਼ਾਮਲ ਪੰਦਰਾਂ ਲੇਖਾਂ ਦਾ ਘੇਰਾ ਭਾਰਤੀ ਸੱਭਿਅਤਾ, ਸਮਾਜਕ ਸਮੱਸਿਆਵਾਂ, ਸੱਭਿਆਚਾਰਕ ਤੇ ਧਾਰਮਿਕ ਬੰਧਨ-ਅਭਿਮਾਨ, ਕੌਮੀ ਲਹਿਰ, ਇਸਤਰੀ, ਜਾਤਪਾਤ ਅਤੇ ਕੋਮਾਂਤਰੀ ਤੌਰ ਉਤੇ ਸਮਾਜਵਾਦ ਤੇ ਸਾਮਰਾਜਵਾਦ ਨਾਲ ਸੰਬਧਿਤ ਹੈ। ਇਹਨਾਂ ਲੇਖਾਂ ਵਿਚ ਵਰਤੀ ਬੋਲੀ ਅਤੇ ਸ਼ਬਦਾਵਲੀ ਲੋਕ-ਪੱਧਰ ਦੀ ਹੈ। ਗੰਭੀਰ ਵਿਸ਼ਿਆ ਨੂੰ, ਸਰਲ ਭਾਸ਼ਾ ਅਤੇ

ਦਲੀਲ ਨਾਲ ਇਸ ਤਰਾਂ ਵਰਨਣ ਕੀਤਾ ਹੈ ਕਿ ਉਸ ਦੀ ਮੱਹਤਤਾ ਸਗੋਂ ਉੱਘੜਦੀ ਹੈ। ਸਾਡੇ ਪੰਜਾਬੀ ਦੇ ਕਈ ਪ੍ਰੋਫੈਸਰ-ਲੇਖਕ ਲਿਖਣ ਸਮੇਂ ਲੋਕ-ਪੱਧਰ ਨੂੰ ਅੱਖੋਂ ਉਹਲੇ ਕਰ ਦਿੰਦੇ ਹਨ। ਉਹ ਆਪਣੀ ਵਿਦਵਤਾ ਤਾਂ ਬੁੱਧੀ ਜੀਵੀਆਂ ਨਾਲ ਘਸਰਨ ਵਿੱਚ ਹੀ ਸਮਝਦੇ ਹਨ।

ਰਾਹੁਲ ਜੀ, ਅੰਧਰਾਸ਼ਟਰਵਾਦ ਨੂੰ ਕਰੜੇ ਹੱਥੀ ਲੈਂਦੇ ਹੋਏ, ਪੁਸਤਕ ਦੇ ਪਹਿਲੇ ਲੇਖ ਦੇ ਪਹਿਲੇ ਵਾਕ ਵਿਚ ਹੀ ਲਿਖਦੇ ਹਨ:

"ਜਿਸ ਕੌਮ ਦੀ ਸੱਭਿਅਤਾ ਜਿੰਨੀ ਪੁਰਾਣੀ ਹੁੰਦੀ ਹੈ ਉਹਦੀ ਮਾਨਸਿਕ ਗੁਲਾਮੀ ਦੇ ਬੰਧਨ ਵੀ ਉਨੇ ਹੀ ਜਿਆਦਾ ਹੁੰਦੇ ਹਨ"। ਉਹਨਾਂ ਦਾ ਇਹ ਉਪ੍ਰੋਕਤ ਵਾਕ ਅੱਜ ਕਿੰਨਾ ਸੱਚਾ ਜਾਪਦਾ ਹੈ ਜਦੋਂ ਰਾਮ ਜਨਮ ਭੂਮੀ ਦੇ ਸਵਾਲ ਨੂੰ ਲੈ ਕੇ ਲੋਕਾਂ ਵਿੱਚ ਨਫਰਤ ਫੈਲਾਉਣ ਵਾਲੇ ਨਾਗਾਂ ਵਾਂਗ ਫੁੰਕਾਰੇ ਮਾਰਦੇ ਦੇਖਦੇ ਹਾਂ। ਜਦੋਂ ਪੰਜਾਬ ਵਿੱਚ ਬੇਗੁਨਾਹ ਲੋਕਾਂ ਨੂੰ ਮੂਲੀਆਂ ਗਾਜਰਾਂ ਵਾਂਗ ਕਤਲ ਕੀਤਾ ਜਾ ਰਿਹਾ ਹੈ।

ਉਹ ਅੱਗੇ ਲਿਖਦੇ ਹਨ:

"ਇਹਨਾਂ ਭਲੇ ਮਾਣਸਾਂ ਦਾ ਖ਼ਿਆਲ ਹੈ ਕਿ ਜੇ ਕਿਸੇ ਤਰ੍ਹਾਂ ਅਸੀਂ ਆਪਣੀ ਸਭਿਅਤਾ, ਆਪਣੀਆਂ ਪੁਸਤਕਾਂ ਅਤੇ ਰਿਸ਼ੀਆਂ-ਮੁਨੀਆਂ ਨੂੰ ਦੁਨੀਆਂ ਵਿਚ ਸਭ ਤੋਂ ਪੁਰਾਣੇ ਸਾਬਤ ਕਰ ਦੇਈਏ ਤਾਂ ਬਸ ਸਾਡਾ ਕੰਮ ਬਣ ਗਿਆ"।

ਹੋਰ ਅਗੇ ਦੇਖੋ: "ਸਾਡੀਆਂ ਬੇਵਕੂਫੀਆਂ ਦੀ ਸੂਚੀ ਵੀ ਉਨੀਂ ਹੀ ਜ਼ਿਆਦਾ ਲੰਮੀ ਚੋੜੀ ਹੈ। ਅੰਨ੍ਹੀ ਰਾਸ਼ਟਰੀਅਤਾ ਅਤੇ ਇਹਦੇ ਪੈਗੰਬਰਾਂ ਨੇ ਸਾਡੇ ਵਿਚ ਅਪਣੇ ਅਤੀਤ ਪ੍ਰਤੀ ਬੇਹੱਦ ਭਗਤੀ ਪੈਦਾ ਕਰ ਦਿੱਤੀ ਹੈ"।

"ਗਾਂਧੀਵਾਦ" ਨਾਂ ਦੇ ਲੇਖ ਵਿਚ ਉਹਨਾਂ ਗਾਂਧੀ ਜੀ ਦੇ ਧਰਮ-ਅਧਾਰਤ ਸੁਧਾਰਾਂ, ਖਾਸ ਕਰਕੇ ਅਛੂਤ-ਸੁਧਾਰ, ਦੀ ਕਰੜੀ ਅਲੋਚਣਾ ਕੀਤੀ ਹੈ। ਗਾਂਧੀ ਜੀ ਦੀ ਵਰਣ-ਪਰਣਾਲੀ ਦਾ ਪਰਚਾਰ ਕਰਨ ਵਾਲੇ ਗ੍ਰੰਥਾਂ ਉਪਰ ਸ਼ਰਧਾ ਬਾਰੇ ਕਹਿੰਦੇ ਹਨ:

"ਜਿਨ੍ਹਾਂ ਗ੍ਰੰਥਾਂ ਵਿਚ ਅਛੂਤਪਨ ਦੀਆਂ ਗੱਲਾਂ ਭਰੀਆਂ ਹਨ ਉਹ ਗ੍ਰੰਥ ਅਛੂਤ-ਕਲਿਆਣ ਦੇ ਸਾਧਨ ਕਿਵੇਂ ਹੋ ਸਕਦੇ ਹਨ?" ਏਸੇ ਤਰ੍ਹਾਂ ਹੀ ਗਾਂਧੀ ਜੀ ਦੇ ਸ਼ਰਾਬਬੰਦੀ, ਭੂਮੀ ਸੁਧਾਰਾਂ ਆਦਿ ਦਾ ਵੀ ਪਰਦਾ ਚੁੱਕਿਆ ਹੈ।

ਹਿੰਦੂ-ਮੁਸਲਮ ਫਿਰਕੂ ਫਸਾਦਾਂ ਬਾਰੇ ਉਹਨਾਂ ਲਿਖਿਆ ਹੈ, "ਇਹ ਸਾਰਾ ਝਗੜਾ ਮੱਧ ਵਰਗ ਤੇ ਉਚੱ ਵਰਗ ਦਾ ਬਣਾਇਆ ਹੋਇਆ ਹੈ।"

ਰਾਹੁਲ ਜੀ ਦੀ ਕਈ ਦਹਾਕੇ ਪਹਿਲਾਂ ਕੀ ਕਥਨੀ ਇਸ ਤਰ੍ਹਾਂ ਜਾਪਦੀ ਹੈ ਜਿਵੇਂ ਉਹ 1990 ਬਾਰੇ ਕੀਤਾ ਕਥਨ ਹੈ। ਉਹਨਾ ਲਿਖਿਆ ਹੈ:

"ਚਾਹੇ ਤੁਸੀਂ ਕਾਨਪੁਰ ਦੇ ਹਿੰਦੂ-ਮੁਲਲਿਮ ਦੰਗਿਆਂ ਨੂੰ ਲੈ ਲਵੋ ਜਾਂ ਬਨਾਰਸ-ਇਲਾਹਾਬਾਦ ਜਾਂ ਆਗਰਾ ਦਿਆਂ ਨੂੰ; ਸਭ ਜਗਾਹ ਦੇਖੋਗੇ ਕਿ ਹਿੰਦੂਆਂ ਅਤੇ ਮੁਸਲਮਾਨਾਂ ਦੇ ਛੁਰਿਆਂ ਅਤੇ ਲਾਠੀਆਂ ਦਾ ਸ਼ਿਕਾਰ ਹੋਏ ਹਨ - ਨਿਰਦੋਸ਼ ਅਜਨਬੀ, ਇਸਤਰੀ-ਪੁਰਸ਼, ਬੱਚੇ ਅਤੇ ਬੁੱਢੇ"।

ਜਦੋਂ ਉਪ੍ਰੋਕਤ ਸਤਰਾਂ ਨਜ਼ਰ ਵਿਚੋਂ ਲੰਘਦੀਆਂ ਹਨ ਤਾਂ ਦੁੱਖ ਹੁੰਦਾ ਹੈ ਕਿ ਆਜ਼ਾਦੀ ਦੇ 42 ਸਾਲਾਂ ਪਿਛੋਂ ਵੀ ਆਜ਼ਾਦੀ ਤੋਂ ਵੀਹ-ਤੀਹ ਵਰ੍ਹੇ ਪਹਿਲਾਂ ਦੇ ਹਾਲਾਤ ਬਣੇ ਹੋਏ ਹਨ। ਕੀ ਇਹਨਾਂ ਦੀ ਜ਼ਿੰਮੇਵਾਰੀ ਪੂੰਜੀਵਾਦੀ-ਜਾਗੀਰਦਾਰ ਹਾਕਮਾਂ ਤੇ ਨਹੀਂ ਆਉਂਦੀ ਜੋ ਧਰਮ ਨੂੰ ਰਾਜਨੀਤੀ ਦਾ ਹੱਥਿਆਰ ਬਣਾ ਕੇ ਲੋਕਾਂ ਨੂੰ ਆਪਸ ਵਿਚ ਮਰਵਾ ਰਹੇ ਹਨ?

ਸਾਡੇ ਲੋਕ ਕਦੋਂ ਮਹਾਂਪੰਡਤ ਰਾਹੁਲ ਸ਼ੰਕਰਤਾਇਅਨ ਜੀ ਵਰਗੇ ਲੋਕ-ਹਿਤੂ ਲੇਖਕਾਂ ਦੀਆਂ ਪੁਸਤਕਾਂ ਪੜ੍ਹਨ ਲਈ ਉਤਾਵਲੇ ਹੋ ਉਠਣਗੇ ਜੋ ਉਹਨਾਂ ਦੀਆਂ ਸੱਮਸਿਆਵਾਂ ਦੀਆਂ ਜੜਾਂ ਵੱਢਣ ਲਈ ਹਥਿਆਰ ਬਣਦੀਆਂ ਹਨ? ਜੋ ਉਹਨਾਂ ਦੀ ਸੂਝ ਨੂੰ ਨਿਖਾਰ ਕੇ ਅਗਿਆਨਤਾ ਅਤੇ ਅੰਧਵਿਸ਼ਵਾਸਾਂ ਦੇ ਹਨੇਰੇ ਨੂੰ ਛੰਡਦੀਆਂ ਹਨ।

ਲੋਕ ਦੁਸ਼ਮਣ ਸ਼ਕਤੀਆਂ, ਵਿਅਕਤੀ, ਜਮਾਤਾਂ ਅਤੇ ਸਰਕਾਰਾਂ ਕਦੇ ਲੋਕਾਂ ਨੂੰ ਅਜਿਹੀਆਂ ਪੁਸਤਕਾਂ ਪੜ੍ਹਨ ਲਈ ਨਹੀਂ ਪ੍ਰੇਰ ਸਕਦੇ ਕਿਉਂਕਿ ਇਹ ਉਹਨਾਂ ਦੇ ਆਪਣੇ ਹਿੱਤਾਂ ਵਿਚ ਨਹੀਂ ਜਾਂਦਾ। ਇਹੋ ਕਾਰਨ ਹੈ ਕਿ ਅੱਜ ਵੀ ਭਾਰਤ ਵਿਚ 64 ਫੀਸਦੀ ਲੋਕ ਅਨਪੜ੍ਹ ਰੱਖੇ ਗਏ ਹਨ। ਸਾਮਰਾਜੀਆਂ ਦੀਆਂ ਸੌ ਸਾਜ਼ਿਸ਼ਾਂ ਦਾ ਸ਼ਿਕਾਰ ਹੋ ਕੇ ਵੀ ਜੇ ਦਸ ਸਾਲਾਂ ਵਿੱਚ ਨਿਕਰਾਗੁਆ ਅਤੇ ਅਫਗਾਨਿਸਤਾਨ ਵਿਚ 85 ਫੀਸਦੀ ਲੋਕ ਪੜ੍ਹਨ ਦੇ ਯੋਗ ਬਣਾਏ ਜਾ ਸਕਦੇ ਹਨ ਤਾਂ 42 ਸਾਲਾਂ ਵਿਚ ਭਾਰਤ ਵਿੱਚ ਕਿਉਂ ਨਹੀਂ? ਅਨਪੜ੍ਹਤਾ ਲੋਕਾਂ ਨੂੰ ਪੁਰਾਣੇ ਵਿਚਾਰਾਂ ਵਿਚ ਜਕੜੀ ਤਾਂ ਰਖਦੀ ਹੀ ਹੈ ਨਾਲ ਹੀ ਉਹਨਾਂ ਨੂੰ ਧਾਰਮਿਕ ਕਲੰਦਰਾਂ ਦੇ ਹੱਥਾਂ ਵਿਚ ਖਿਡਾਉਣਾ ਵੀ ਬਣਾ ਦਿੰਦੀ ਹੈ।

"ਚੋਣਵੇਂ ਲੇਖਾਂ" ਦੇ ਸੰਪਾਦਨ ਵਿਚ ਇਹ ਤਰੁੱਟੀ ਰੜਕਦੀ ਹੈ ਕਿ ਇਹਨਾਂ ਦੇ ਪੜ੍ਹਨ ਉਪ੍ਰੰਤ ਇਹ ਪਤਾ ਨਹੀਂ ਲਗਦਾ ਕਿ ਕਿਹੜਾ ਲੇਖ ਕਿਸ ਪੁਸਤਕ ਵਿਚੋਂ ਲਿਆ ਹੈ। ਉਹ ਪੁਸਤਕ ਕਦੋਂ ਕਿਹੜੇ ਸਾਲ ਵਿਚ ਛਪੀ ਹੈ। ਇਹ ਵੇਰਵਾ ਇਸ ਲਈ ਜਰੂਰੀ ਹੈ ਕਿ ਇਸ ਤਰ੍ਹਾਂ ਰਾਹੁਲ ਜੀ ਦੇ ਬੋਧਿਕ ਵਿਕਾਸ ਦਾ ਪਾਠਕ ਪਤਾ ਲਾ ਸਕਦਾ ਹੈ। ਇਸ ਤੋਂ ਬਿਨਾਂ ਕਈ ਲੇਖ ਭਾਰਤੀ ਸੁਤੰਤਰਤਾਂ ਲਹਿਰ ਦੇ ਵਿਸ਼ੇਸ਼ ਸਮੇਂ ਨਾਲ ਸੰਬਧਿਤ ਹਨ। ਉਹਨਾਂ ਨੂੰ ਇਤਿਹਾਸਕ ਪਰਕਰਨ ਵਿੱਚ ਰੱਖ ਕੇ ਪੜ੍ਹਿਆ ਜਾ ਸਕਦਾ ਹੈ।

ਸੰਪਾਦਕ ਦੀ ਲਿਖਤ ਤੋਂ ਪਤਾ ਲਗਦਾ ਹੈ ਕਿ ਉਹਨਾਂ 'ਰਾਹੁਲ ਸੱਟਡੀ ਸੈਂਟਰ ਹੁਸ਼ਿਆਰਪੁਰ' ਸਥਾਪਤ ਕੀਤਾ ਹੈ। ਇਸ ਨੂੰ ਲਿਖਤ ਵਿਚੋਂ ਕੱਢ ਕੇ ਯਥਾਰਥਕ ਰੂਪ ਦਿੱਤਾ ਜਾਣਾ ਚਾਹੀਦਾ ਹੈ। ਇਸ ਨੂੰ ਹੋਰਨਾਂ ਲੇਖਕਾਂ-ਪਾਠਕਾਂ ਤੇ ਆਮ ਲੋਕਾਂ ਵਿੱਚ ਲਿਜਾਣਾ ਚਾਹੀਦਾ ਹੈ। ਇਸ ਦੀ ਅਜੋਕੇ ਪੰਜਾਬ ਨੂੰ ਬੜੀ ਲੋੜ ਹੈ। ਰਾਹੁਲ ਜੀ ਦੀਆਂ ਲਿਖਤਾਂ ਪੰਜਾਬੀ ਲੋਕਾਂ ਦੇ ਬੋਧਿਕ ਵਿਕਾਸ ਲਈ ਬੜੀਆਂ ਲਾਹੇ ਬੰਦ ਸਿੱਧ ਹੋ ਸਕਦੀਆਂ ਹਨ। **(ਅਮਰਜੀਤ ਸੂਫੀ)**

## ਪਿਆਸਾ ਦਰਿਆ (ਕਹਾਣੀ ਸੰਗ੍ਰਹਿ)

ਲੇਖਕ: ਹਰਭਜਨ ਸਿੰਘ ਪਵਾਰ ਟਰਾਂਟੋ
ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ
ਪੰਨੇ: 88, ਮੱਲ: 25 ਰੁਪਏ (5 ਡਾਲਰ)

ਹਰਭਜਨ ਸਿੰਘ ਪਵਾਰ ਰਚਿਤ ਕਹਾਣੀ-ਸੰਗ੍ਰਹਿ "ਪਿਆਸਾ-ਦਰਿਆ" ਮੇਰੇ ਸਾਹਮਣੇ ਹੈ। ਇਸ ਵਿਚ ਕੁਲ ਸੱਤ ਕਹਾਣੀਆਂ ਸ਼ਾਮਲ ਹਨ। ਇਨ੍ਹਾਂ ਸਾਰੀਆਂ ਕਹਾਣੀਆਂ ਦਾ ਸਾਹਿਤਕ ਪਾਠ ਮੈਂ ਬੜੀ ਰੀਝ ਤੇ ਨੀਝ ਨਾਲ ਕੀਤਾ ਹੈ। ਇਸ ਸੰਗ੍ਰਹਿ ਵਿਚਲੀ ਹਰ ਕਹਾਣੀ ਦਾ ਆਪਣਾ ਇਕ ਨਵੇਕਲਾ ਦਾਇਰਾ ਹੈ, ਇਕ ਆਪਣਾ ਵੱਖਰਾ ਸੰਸਾਰ ਹੈ ਅਤੇ ਹਰ ਕਹਾਣੀ ਜ਼ਿੰਦਗੀ ਦੀ ਕਿਸੇ ਨਾ ਕਿਸੇ ਭੱਖਦੀ ਹੋਈ ਸਮੱਸਿਆ ਦੀ ਇਕ ਜਵਲੰਤ* ਵਿੱਥਿਆ ਹੈ। ਇਹ

ਕਹਾਣੀਆਂ "ਯਥਾਰਥ ਵਾਂਗੂ" ਹੋਣ ਕਰਕੇ ਬੜੇ ਹੀ ਪ੍ਰਭਾਵਸ਼ਾਲੀ ਢੰਗ ਨਾਲ ਸਿਰਜਤ ਹੋਈਆਂ ਹਨ।

ਸੰਗ੍ਰਹਿ ਦੀ ਪਹਿਲੀ ਕਹਾਣੀ "ਇਕ ਸੁਹਾਗ ਰਾਤ ਹੋਰ" ਸਾਡੇ ਸਮਾਜ ਦੀ ਇਕ ਗੰਭੀਰ ਸਮੱਸਿਆ ਦੀ ਤ੍ਰਾਸਦਿਕ ਗਾਥਾ ਹੈ। ਭਾਰਤੀ ਵਿਆਹ ਦੀ ਸੰਸਥਾ ਦਾ ਜੋ ਤੌਰ-ਤਰੀਕਾ ਸੀ ਉਹ ਬਦੇਸ਼ੀ ਸਭਿੱਆਚਾਰ ਦੀਆਂ ਛੁਹਾਂ ਨਾਲ ਖੰਡਿਤ ਹੋ ਰਿਹਾ ਹੈ। ਬਦੇਸ਼ਾਂ ਵਿਚ ਪ੍ਰਵਾਸ ਕੀਤੇ ਪੰਜਾਬੀ ਸਭਿੱਆਚਾਰ ਅਤੇ ਨਿਵਾਸ ਕਰ ਰਹੇ ਮੂਲ ਸਭਿੱਆਚਾਰ ਦੇ ਵਿਚਕਾਰ ਭਾਰਤੀ ਯੁਵਾ-ਵਰਗ ਦੁਰਾਹੇ ਦੇ ਧੁੰਦਲਕੇ ਵਿਚ ਦੁਬਿਧਾ-ਗ੍ਰਸਤ ਹੋ ਰਹੇ ਹਨ। ਮੁੱਖ ਪਾਤਰ ਜੈਨੀ (ਜੀਤੋ) ਵਰਗੀਆਂ ਹਜ਼ਾਰਾ ਭਾਰਤੀ ਮੁਟਿਆਰਾਂ ਭਣੋਈਏ ਦੇ ਭਰਾਵਾਂ ਨਾਲ ਅਤੇ ਜਾਂ ਚਚੇਰੇ-ਮਮੇਰੇ ਭਰਾਵਾਂ ਨਾਲ ਫ਼ਰਜ਼ੀ ਕਾਗ਼ਜ਼ੀ ਵਿਆਹ ਰਚਾਕੇ ਕੈਨੇਡਾ-ਅਮਰੀਕਾ ਵਿਚ ਇਮਪੋਰਟ ਕੀਤੀਆਂ ਜਾ ਰਹੀਆਂ ਹਨ ਜਿਥੇ ਆਖ਼ਰਕਾਰ ਤਲਾਕ ਹੀ ਉਨ੍ਹਾਂ ਦਾ ਦੁਖਦਾਈ ਹਸ਼ਰ ਹੁੰਦਾ ਹੈ। ਜੈਨੀ ਵੀ ਅਜੇਹੇ ਸਾਜ਼ਸ਼ੀ ਵਾਤਾਵਰਣ ਦੀ ਬੁਰੀ ਤਰ੍ਹਾਂ ਸ਼ਿਕਾਰ ਹੁੰਦੀ

"ਇਕ ਸੁਹਾਗ ਰਾਤ ਹੋਰ" ਕਹਾਣੀ ਦੀ ਕਥਾ-ਵਸਤੂ ਤਿੰਨ ਦਾਇਰਿਆਂ ਵਿਚ ਵਿਚਰਦੀ ਪੇਸ਼ ਕੀਤੀ ਗਈ ਹੈ:

1. ਜੈਨੀ (ਜੀਤੋ) ਤੇ ਭਣੋਈਏ ਦਾ ਭਰਾ
2. ਜੈਨੀ ਤੇ ਬਿੱਲਾ
3. ਜੈਨੀ ਤੇ ਹਰਦੇਵ

ਪਰ ਇਹ ਤਿੰਨੇ ਦਾਇਰੇ ਮੁੱਖ ਪਾਤਰ ਜੈਨੀ ਦੇ ਮਾਧਿਅਮ ਨਾਲ ਆਪਸ ਵਿਚ ਜੁੜੇ ਹੋਏ ਹਨ। ਅਤੇ ਪਾਠਕ ਇਕ ਦਾਇਰੇ ਤੋਂ ਦੂਜੇ ਵਿਚ ਅਤੇ ਦੂਜੇ 'ਚੋਂ ਤੀਜੇ ਦਾਇਰੇ ਵਿਚ ਦਾਖਲ ਹੁੰਦਾ ਹੋਇਆ ਕਥਾ-ਸੰਸਾਰ ਵਿਚ ਬੀਤ ਰਹੀਆਂ ਘਟਨਾਵਾਂ ਨੂੰ ਅੱਖਾਂ ਪਾੜ ਪਾੜ ਵੇਖਦਾ ਚਲਾ ਜਾਂਦਾ ਹੈ।

ਕਥਾ-ਵਸਤੂ ਦੀ ਗੋਂਦ ਤੇ ਨਿਭਾਉ ਬੜੀਆਂ ਗਲਪੀ-ਜੁਗਤਾਂ ਨਾਲ ਕੀਤਾ ਗਿਆ ਹੈ। ਕਥਾਨਕ (ਪਲੋਟ) ਦੀ ਸਿਰਜਨਾ "ਪਿੱਛਲ ਝਾਤ" ਵਿਧੀ ਨਾਲ ਨਿਭਾਈ ਗਈ ਹੈ। ਕਹਾਣੀ ਦਾ ਮੁੱਢ, ਮੱਧ ਤੇ ਅੰਤ ਇਕ ਖਾਸ ਤਰਕੀਬ ਨਾਲ ਵਿਉਂਤਬੱਧ ਕੀਤੇ ਗਏ ਹਨ। ਪਰ ਮੁੱਢ-ਸਿਰਜਨ ਦੀ ਗੋਂਦ ਵਿਚ ਇਕ ਵਿਸ਼ੇਸ਼ ਜੁਗਤ ਵਰਤੀ ਗਈ ਹੈ ਜੋ ਬੜੀ ਹੀ ਦਿਲਚਸਪ ਹੈ। ਇਸ ਜੁਗਤ ਨਾਲ ਮੁੱਢ ਵੀ ਅੰਤ ਅਤੇ ਅੰਤ ਵੀ ਮੁੱਢ ਹੋ ਨਿਬੜਿਆ ਹੈ। ਇਹ ਦੋਵੇਂ ਸਿਰੇ ਇਕ ਕਲਾਤਮਕ ਗੋਲਾਈ ਵਿਚ ਉਸਰਦੇ ਹਨ ਜਿਸ ਕਾਰਨ ਪਾਠਕ-ਸ੍ਰੋਤੇ ਇਕ ਸੁਆਦਲੀ ਖਿੱਚ ਮਹਿਸੂਸ ਕਰਦੇ ਹੋਏ ਕਹਾਣੀ ਦੀ ਤੋਰ ਨਾਲ ਤੁਰੇ ਜਾਂਦੇ ਹਨ।

ਵਿਚਾਰ ਗੋਚਰੀ ਕਹਾਣੀ ਦਾ ਅੰਤ ਭਾਵੇਂ ਝਟਪਟਾ ਹੈ ਪਰ ਮੁੱਖ ਥੀਮ ਦੀਆਂ ਸਾਰੀਆਂ ਤੰਦਾਂ ਬੜੇ ਹੀ ਰੋਚਕ ਅੰਦਾਜ਼ ਨਾਲ ਸਮੇਟੀਆਂ ਗਈਆਂ ਹਨ। ਕਹਾਣੀ ਵਿਚ ਹਾਜ਼ਰ ਹੋਈ ਹਰ ਸਮੱਸਿਆ ਦਾ ਜ਼ਾਹਰਾ ਜਾਂ ਲੁਕਵਾਂ ਹੱਲ ਪੇਸ਼ ਕੀਤਾ ਗਿਆ ਹੈ। ਕਹਾਣੀ ਦਾ ਟਾਈਟਲ (ਸਿਰਲੇਖ) ਵੀ ਬਹੁਤ ਸਾਰਥਕ ਹੈ ਜੋ ਕਹਾਣੀ ਦੀ ਧੁਰ ਆਤਮਾ ਨੂੰ ਰੋਸ਼ਨ ਕਰ ਜਾਂਦਾ ਹੈ।

"ਪਿਆਸਾ ਦਰਿਆ" ਕਹਾਣੀ ਸਦੀਆਂ ਤੋਂ ਤੁਰੀ ਆ ਰਹੀ ਔਰਤ ਮਰਦ ਦੇ ਪਿਆਰ ਦੀ ਰੋਮਾਂਟਿਕ ਕਹਾਣੀ ਹੈ। ਰੋਮਾਂਸ ਵਿਚ ਆਮ ਤੌਰ ਤੇ ਔਰਤ ਨੂੰ ਹੀ ਦੁੱਖਾਂ, ਦਰਦਾਂ ਤੇ ਹਿਜਰਾਂ ਦੀ ਪਾਤਰ ਚਿਤ੍ਰਤ ਕੀਤਾ ਜਾਂਦਾ ਹੈ। ਪਰ ਇਸ ਕਹਾਣੀ ਦੀ ਰੀਤ ਅਵੱਲੜੀ ਹੈ। ਏਥੇ ਸਾਰੀ ਰੋਮਾਂਸ ਦਾ ਧੁਰਾ ਗੱਜਨ ਵਰਗਾ ਹਿਜਰਾਂ ਮਾਰਿਆ ਮਰਦ ਪਾਤਰ ਹੈ ਜੋ ਭਾਰਤੀ ਇਸ਼ਕ ਮਰਿਯਾਦਾ ਦੇ ਆਦਰਸ਼ ਪਾਤਰ ਦੇ ਤੌਰ ਤੇ ਉੱਭਰਿਆ ਹੈ। ਇਸ ਕਹਾਣੀ ਦੀ ਕਥਾ-ਵਸਤੂ ਰੋਚਕ ਤਾਂ ਹੈ ਪਰ ਓਨਾ ਨਾਟਕੀ ਅੰਦਾਜ਼ ਨਹੀਂ ਜਿਸ ਨਾਲ ਪਾਠਕ ਸਾਹੋ-ਸਾਹ ਹੋਕੇ "ਅੱਗੇ ਕੀ, ਅੱਗੇ ਕੀ" ਲਈ ਬੇਤਹਾਸ਼ਾ ਉਤਾਵਲਾ ਹੁੰਦਾ ਜਾਵੇ।

"ਪਿਆਸਾ-ਦਰਿਆ" ਪਿਆਰ ਭਾਵ ਦੀ ਪ੍ਰਤੀਕ ਹੈ। ਇਸ ਲਈ ਇਸ ਕਹਾਣੀ ਵਿਚ ਕਾਵਿਮਈ ਕਟਾਕਸ਼ ਵੀ ਥਾਂ ਥਾਂ ਉੱਭਰਿਆ ਹੈ। ਕਹਾਣੀ ਦਾ ਅੰਤਲਾ ਪੈਰ੍ਹਾ ਨਿਰਾ ਕਾਵਿਮਈ ਹੈ ਜੋ ਕਥਾਨਕ ਦਾ ਸਿਖਰ ਵੀ ਹੈ ਅਤੇ ਮੁੱਖ ਪਾਤਰ ਗੱਜਨ ਦੀ ਮਾਨਸਿਕ ਤੜਪ ਤੇ ਬੇਬਸੀ ਦਾ ਭਾਵਕ ਪ੍ਰਗਟਾਅ ਵੀ ਹੈ।

"ਇਕ ਸੁਫਨੇ ਦਾ ਕਤਲ" ਕਹਾਣੀ ਭਾਵੇਂ ਫਸਟ ਪਰਸਨ (ਪ੍ਰਥਮ ਪੁਰਖ) ਵਿਚ ਲਿਖੀ ਗਈ ਹੈ ਪਰ ਇਹ ਕਿਸੇ ਨਾਲ ਵੀ ਵਾਪਰ ਸਕਦੀ ਹੈ। ਪੁਰਸ਼ ਚੰਚਲ ਬਿਰਤੀਆਂ ਦਾ ਪੁਤਲਾ ਹੈ ਅਤੇ ਸੁਫਨੀਲੇ ਜਜ਼ਬਿਆਂ ਦਾ ਮੁੱਜਸਮਾਂ ਹੈ। ਜਜ਼ਬਾ ਜਦੋਂ ਸੁੰਗੜਦਾ ਹੈ ਤਾਂ ਰੋਮਾਂਟਿਕ ਦਿਲ ਦੀ ਸ਼ਕਲ ਅਖ਼ਤਿਆਰ ਕਰਦਾ ਹੈ ਪਰ ਜਦੋਂ ਪਸਰਦਾ ਹੈ ਤਾਂ ਪਵਿੱਤਰਤਾ ਦੀਆਂ ਸਿੱਖਰਾਂ ਛੁਹੰਦਾ ਹੈ।

ਇਹ ਕਹਾਣੀ ਇਕ ਤਰ੍ਹਾਂ ਦੀ ਐਚੋਂ-ਫਸਯਚਹਚਿ ਕਹਾਣੀ ਹੈ ਜਿਸ ਵਿਚ ਤਿੰਨ-ਰੁਖੀ ਤਣਾਉ ਦੀ ਟੱਕਰ ਪੇਸ਼ ਕੀਤੀ ਗਈ ਹੈ। ਸਾਰਿਕਾ, ਉਸਦਾ ਪਤੀ ਅਤੇ ਕਹਾਣੀ ਦਾ ਪ੍ਰਵਕਤਾ। ਇਹ ਤਿੰਨੇ ਪਾਤਰ ਤਿੰਨ ਪਰਿਪੇਖ (ਦਮਿਨਸੋਨਿ) ਸਿਰਜਦੇ ਹਨ ਅਰਥਾਤ ਔਰਤ ਸ਼੍ਰੇਣੀ, ਸਮਾਜ ਸ਼੍ਰੇਣੀ ਅਤੇ ਪੁਰਸ਼ ਸ਼੍ਰੇਣੀ। ਔਰਤ ਤੇ ਪੁਰਸ਼ ਦੇ ਪਵਿੱਤਰ ਜਾਂ ਵਿਪਰੀਤ ਰਿੱਸ਼ਤਿਆਂ ਵਿਚ ਸਮਾਜ ਸਦਾ ਰੋੜਾ ਬਣਿਆ ਹੈ। ਇਨ੍ਹਾਂ ਤਿੰਨਾਂ ਪਾਤਰਾਂ ਤੋਂ ਤਿੰਨ ਸ਼ਰੇਣੀਆਂ ਦਾ ਰੂਪਾਂਤਰਨ ਪੇਸ਼ ਕਰਨਾ ਇਸ ਕਹਾਣੀ ਦੀ ਵਿਸ਼ੇਸ਼ਤਾ ਹੈ। ਇਸ ਕਹਾਣੀ ਦਾ ਨਿਭਾਉ ਬਿਰਤਾਂਤਕ ਸ਼ੈਲੀ ਤੇ ਪੱਤਰ-ਸ਼ੈਲੀ ਦੁਆਰਾ ਕੀਤਾ ਗਿਆ ਹੈ। ਪਰ ਪੱਤਰ-ਸ਼ੈਲੀ ਕਹਾਣੀ ਦੇ ਪ੍ਰਭਾਵ ਦੀ ਇਕਾਗਰਤਾ ਨੂੰ ਸ਼ਿਥਲ ਕਰਦੀ ਪ੍ਰਤੀਤ ਹੁੰਦੀ ਹੈ।

"ਇੰਡੀਅਨ ਬਾਸ" ਕਹਾਣੀ ਕੈਨੇਡਾ ਵਿਚ ਆਕੇ ਵਸੇ ਏਸ਼ੋ-ਇੰਡੀਅਨ ਲੋਕਾਂ ਦੀ ਤਰਜ਼ੇ-ਜ਼ਿੰਦਗੀ ਦੀ ਇਕ ਝਲਕ ਪੇਸ਼ ਕਰਦੀ ਹੈ। ਇਸ ਕਹਾਣੀ ਦੀ ਵਿਸ਼ੇਸ਼ਤਾ ਇਹ ਹੈ ਕਿ ਕਹਾਣੀਕਾਰ ਨੇ ਕਥਾ-ਸਰੰਚਨਾ, ਪਾਤਰ ਉਸਾਰੀ, ਚਰਿਤਰ ਚਿਤਰਣ, ਵਾਰਤਾਲਾਪ, ਵਾਤਾਵਰਣ ਅਤੇ ਥੀਮ ਆਦਿ ਸਾਰਿਆਂ ਅੰਗਾਂ ਨੂੰ ਇਸ ਤਰ੍ਹਾਂ ਸਿਰਜਿਆ ਹੈ ਕਿ ਇਹ ਸੱਚਮੁੱਚ ਹੀ ਪ੍ਰਭਾਵ-ਜਨਕ ਹੋ ਨਿਬੜੀ ਹੈ। ਕਹਾਣੀ ਦੀਆਂ ਸਾਰੀਆਂ ਤੰਦਾਂ ਕਾਰਨ-ਕਾਰਜ ਦੀ ਲੜੀ ਵਿਚ ਜੜੀਆਂ ਹੋਈਆਂ ਹਨ ਜਿਸ ਨਾਲ ਸੁਭਾਵਿਕਤਾ ਤੇ ਯਥਾਰਥਕਤਾ ਦਾ ਪ੍ਰਭਾਵ ਪੈਦਾ ਹੁੰਦਾ ਹੈ। ਕਹਾਣੀ ਦੀਆਂ ਘਟਨਾਵਾਂ ਪਾਠਕ ਦੀ ਉਤਸੁਕਤਾ ਨੂੰ ਕਾਇਮ ਰਖਦੀਆਂ ਹੋਈਆਂ ਅਖੀਰ ਵਿਚ ਇਕ ਬਿੰਦੂ ਤੇ ਆ ਜੁੜਦੀਆਂ ਹਨ ਜਿਥੇ ਪਾਠਕ ਦੀ ਜਗਿਆਸਾ ਵੀ ਸ਼ਾਂਤ ਹੁੰਦੀ ਹੈ ਅਤੇ ਡੂੰਘੀ ਸੋਚ ਲਈ ਇਸ਼ਾਰੇ ਵੀ ਉਪਲਭਧ ਹੁੰਦੇ ਹਨ।

ਪ੍ਰਸਤੁਤ ਕਹਾਣੀ ਵਿਚ ਉੱਚ ਆਚਰਨ ਅਤੇ ਨੀਚ ਆਚਰਨ ਦਾ ਜੋ ਦਵੰਦ ਸਿਰਜਿਆ ਗਿਆ ਹੈ ਉਹ ਬੜਾ ਰੋਚਕ ਵੀ ਹੈ ਅਤੇ ਆਦਰਸ਼ਕ ਵੀ ਹੈ। ਮਿਸਟਰ ਟੋਨੀ ਨੀਚ ਕਿਰਦਾਰ ਦਾ ਪ੍ਰਤੀਕ ਹੈ ਜਦੋਂ ਕਿ ਕਹਾਣੀ ਦੀ ਪਾਤਰ ਗੀਤਾ ਉੱਚ ਆਚਰਨ ਦਾ ਚਿੰਨ੍ਹ ਹੈ। ਇਸ ਦਵੰਦ ਵਿਚ ਆਚਰਣਕ ਉੱਚਤਾ ਨੂੰ ਜਿਸ ਅਦਭੁੱਤ ਤਰੀਕੇ ਨਾਲ ਪੇਸ਼ ਕੀਤਾ ਗਿਆ ਹੈ ਉਹ ਕਹਾਣੀਕਾਰ ਦੀ ਆਪਣੀ ਫਿਲਾਸਫੀ ਦਾ ਇਕ ਸਾਹਿਤਕ ਵਿਸਥਾਰ ਹੀ ਹੈ। ਇਹ ਕਹਾਣੀ ਆਪਣੇ ਮਨੋਰਥ ਵਿਚ ਸਫਲ ਕਹਾਣੀ ਸਿੱਧ ਹੁੰਦੀ ਹੈ।

"ਗੋਰੀ ਸਾਂਝਣ" ਕਹਾਣੀ ਵੀ ਦੋ ਸਭਿੱਆਚਾਰਾਂ ਦੀ ਟੱਕਰ ਪੇਸ਼ ਕਰਦੀ ਹੈ। ਜੈਨੇਫਰ, ਅਵਤਾਰ ਅਤੇ ਚੰਨਣ ਕੋਰ ਦੀ ਸ਼ਕਲ ਵਿਚ ਏਥੇ ਤੀਹਰਾ ਤਣਾਉ ਪਸਰਿਆ ਹੋਇਆ ਹੈ। ਜੈਨੇਫਰ ਬਦੇਸ਼ਾਂ

ਦੀ ਅਖਲਾਕੀ ਆਜ਼ਾਦੀ ਦੀ ਪ੍ਰਤੀਨਿੱਧ ਹੈ ਅਤੇ ਚੰਨਣ ਕੌਰ ਭਾਰਤੀ ਨੈਤਿਕ ਮਰਯਾਦਾ ਦੀ ਤਰਜਮਾਨੀ ਕਰਦੀ ਹੈ। ਆਜ਼ਾਦ ਵਾਤਾਵਰਣ ਵਿਚ ਬੰਦਾ ਕਿਸ ਤਰ੍ਹਾਂ ਅਖਲਾਕੀ ਪੱਤਨ ਵਲ ਡਿਗਦਾ ਹੀ ਚਲਾ ਜਾਂਦਾ ਹੈ, ਅਵਤਾਰ ਇਸ ਭਾਂਤ ਦਾ ਮਰਦ ਪਾਤਰ ਹੈ। ਇਹ ਕਹਾਣੀ ਸਾਡੇ ਸਾਹਮਣੇ ਇਕ ਹੋਰ ਸਮੱਸਿਆ ਨੂੰ ਵੀ ਉਜਾਗਰ ਕਰਦੀ ਹੈ ਕਿ ਬਦੇਸ਼ਾਂ ਵਿਚ ਆ ਕੇ ਇਕ ਭਾਰਤੀ ਇਸਤ੍ਰੀ ਨੂੰ ਅਣਸੁਖਾਵੇਂ ਮਾਹੌਲ ਵਿਚ ਅਣਸੁਖਾਵੇਂ ਹਾਲਾਤ ਨਾਲ ਕਿਵੇਂ ਸਮਝੌਤਾ ਕਰਨਾ ਪੈਂਦਾ ਹੈ।

"ਜਾਨ ਬਚੀ ਤਾਂ ਲਾਖੋਂ ਪਾਏ" ਕਹਾਣੀ ਬਿਗਾਨੀ ਧਰਤੀ ਤੇ ਆ ਕੇ ਵਸੇ ਹੋਏ ਭਾਰਤੀਆਂ ਦੀ ਜੀਵਨ ਸ਼ੈਲੀ ਦੀ ਇਕ ਕਾਤਰ ਦੀ ਸਮੱਗਰੀ ਨਾਲ ਉਸਾਰੀ ਗਈ ਹੈ। ਗੋਰਿਆਂ ਦੀ ਓਪਰੀ ਧਰਤੀ ਤੇ ਭਾਰਤ ਦੇ ਪੜ੍ਹੇ ਲਿਖੇ ਲੋਕ ਕਿਸ ਤਰ੍ਹਾਂ ਟੈਕਸੀਆਂ ਦਾ ਧੰਧਾ ਕਰਕੇ ਜ਼ਿੰਦਗੀ ਬਸਰ ਕਰਦੇ ਹਨ ਅਤੇ ਕਿਸਤਰ੍ਹਾਂ ਉਹ ਰਾਤ ਦਿਨ ਇਕ ਕਰਕੇ ਸਿਆਲਾਂ ਦੀਆਂ ਬਰਫ਼ਾਂ ਵਿਚ ਪੈਸਾ ਕਮਾਉਂਦੇ ਹਨ, ਅਜੇਹੇ ਕਈ ਪੱਖ ਇਸ ਕਹਾਣੀ ਵਿਚ ਸਹਿਜੇ ਹੀ ਪ੍ਰਤਿਬਿੰਬਤ ਹੋਏ ਹਨ।

"ਵੱਖਰੀ ਧਰਤੀ ਵੱਖਰੇ ਫੁੱਲ" ਕਹਾਣੀ ਮਾਨਸਿਕ ਤਣਾਵਾਂ ਦੀ ਇਕ ਸ਼ਬਦਮਈ ਚਿੱਤਰਾਵਲੀ ਹੈ। ਕਹਾਣੀ ਦੇ ਮੁੱਖ-ਪਾਤਰ "ਮੈਂ" ਦੀ ਮਾਨਸਿਕ ਕਸ਼ਮਕਸ਼ ਦਾ ਜੋ ਬਹੁਭਾਵੀ ਚਿੱਤਰ ਪੇਸ਼ ਕੀਤਾ ਗਿਆ ਹੈ ਉਹ ਸੱਚ ਤੋਂ ਵੀ ਬਹੁਤਾ ਯਥਾਰਥਕ ਲਗਦਾ ਹੈ। ਦੋਪਤਨੀ ਪ੍ਰਥਾ (ਬਗਿਮੋਸ) ਦੀ ਜਿੱਲ੍ਹਣ ਵਿਚ ਫਸੇ ਹੋਏ ਹਿੰਦੁਸਤਾਨੀ ਕਦਰਾਂ ਕੀਮਤਾਂ ਵਾਲੇ ਇਕ ਚੇਤੰਨ ਮਨੁੱਖ ਦੇ ਸਵੈ-ਪਛਤਾਵੇ ਦੀ ਜੋ ਉਗਰ ਵੇਦਨਾ ਇਸ ਕਹਾਣੀ ਵਿਚ ਸਾਕਾਰ ਹੋਈ ਹੈ ਉਹ ਸਚਮੁੱਚ ਹੀ ਲਾਜਵਾਬ ਹੈ।

ਕਹਾਣੀ ਦੇ ਮੁੱਢ ਵਿਚ ਹੀ ਮੰਜੂ ਦੀ ਚਿੱਠੀ ਦੇ ਸੰਕੇਤ ਨਾਲ ਕਹਾਣੀ ਦੀ ਤਕਨੀਕੀ ਗੁੰਝਲ ਸ਼ੁਰੂ ਹੋ ਜਾਂਦੀ ਹੈ। ਇਸੇ ਗੁੰਝਲ ਦੇ ਦਾਇਰੇ ਵਿਚ ਇਹ ਕਹਾਣੀ ਇਕ ਨੁਕਤੇ ਤੇ ਠਹਿਰ ਜਾਂਦੀ ਹੈ ਅਤੇ ਇਸ ਦੀ ਗਤੀ ਮਾਨਸਿਕ ਡੂੰਘਿਆਣਾਂ ਵਲ ਉਤਰ ਜਾਂਦੀ ਹੈ। ਏਥੇ ਕਹਾਣੀ-ਦਰ-ਕਹਾਣੀ ਦਾ ਸਿਲਸਿਲਾ, ਪਿਛਲ-ਝਾਤ ਦੀ ਜੁਗਤ ਦੁਆਰਾ, ਬਦਸਤੂਰ ਜਾਰੀ ਰਹਿੰਦਾ ਹੈ। ਥੋੜ੍ਹੀ ਦੇਰ ਬਾਅਦ ਹੀ ਪਾਠਕ ਇਸ ਗੁੰਝਲ ਦੇ ਕਾਰਨਾਂ ਨੂੰ ਸਮਝਣ ਵਿਚ ਸਫਲ ਹੁੰਦਾ ਹੈ ਅਤੇ ਉਹ ਗੁੰਝਲ ਦੇ ਆਖਰੀ ਸਮਾਧਾਨ ਵੇਖਣ ਲਈ ਉਤਾਵਲਾ ਹੋ ਜਾਂਦਾ ਹੈ। ਹਿੰਦੁਸਤਾਨੀ ਸਭਿੱਆਚਾਰ ਨਾਲ ਬਦੇਸ਼ੀ ਸਭਿੱਆਚਾਰ ਦਾ ਜੋ ਤਣਾਉ ਪੈਦਾ ਹੋਇਆ ਹੈ ਉਸ ਨੂੰ ਮੰਜੂ ਤੇ ਸੋਫੀਆ ਦੇ ਪਾਤਰ-ਚਿੰਨ੍ਹਾਂ ਰਾਹੀਂ ਰੂਪਮਾਨ ਕੀਤਾ ਗਿਆ ਹੈ। ਬਦੇਸ਼ੀ ਸਭਿੱਆਚਾਰ ਦੀ ਮਸਨੂਈ ਤੇ ਬਣਾਉਟੀ ਰੰਗਤ ਉਤਾਰ ਕੇ ਹੀ ਇਸ ਕਹਾਣੀ ਦੀ ਗੁੰਝਲ ਖੁਲਦੀ ਹੈ ਅਤੇ ਪਾਠਕ ਦੀ ਤਾਂਘ ਪੂਰੀ ਹੁੰਦੀ ਹੈ।

ਨਿਰਸੰਦੇਹ "ਵੱਖਰੀ ਧਰਤੀ ਵੱਖਰੇ ਫੁੱਲ" ਕਹਾਣੀ ਉਦੇਸ਼ਹੀਨ, ਨਿਰਾ ਸੁਹਜ-ਬਿਰਤਾਂਤ ਹੀ ਨਹੀਂ ਸਗੋਂ ਇਸਦੇ ਡੂੰਘੇ ਸਾਰਥਕ ਅਰਥ ਵੀ ਹਨ ਜੋ ਪਾਠਕ ਨੂੰ ਬਾਖ਼ਬਰ ਹੋਣ ਲਈ ਖ਼ਬਰਦਾਰ ਕਰਦੇ ਹਨ।

ਕੁੱਲ ਮਿਲਾ ਕੇ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਪਿਆਸਾ-ਦਰਿਆ ਦਾ ਰਚੇਤਾ ਹਰਭਜਨ ਪਵਾਰ ਅਨੁਭੂਤੀ ਤੇ ਅਭਿਵਿਅਕਤੀ ਦੋਹਾਂ ਸਿਰਿਆਂ ਵਿਚ ਇਕ ਪੁਖਤਾ ਤੇ ਪਰੋੜ ਕਥਾਕਾਰ ਹੋ ਨਿਬੜਿਆ ਹੈ। (ਡਾ: ਪ੍ਰੇਮ ਪ੍ਰਕਾਸ਼ ਸਿੰਘ)

• •

# ਸਰਗਰਮੀਆਂ

**ਵੈਨਕੂਵਰ, ਅਪ੍ਰੈਲ, ਮਈ, ਜੂਨ 1990-** ਪੰਜਾਬੀ ਲੇਖਕ ਮੰਚ ਵੈਨਕੂਵਰ ਨੇ ਅਪ੍ਰੈਲ, ਮਈ ਅਤੇ ਜੂਨ ਵਿਚ ਆਪਣੀਆਂ ਮਾਸਿਕ ਬੈਠਕਾਂ ਕੀਤੀਆਂ। ਇਹਨਾਂ ਵਿਚ ਮੈਂਬਰਾਂ ਨੇ ਉਤਸ਼ਾਹ ਨਾਲ ਸਮੂਲੀਅਤ ਕੀਤੀ। ਕਵਿਤਾਵਾਂ ਅਤੇ ਕਹਾਣੀਆਂ ਪੜ੍ਹੀਆਂ ਤੇ ਪੜਚੋਲੀਆਂ ਗਈਆਂ।

21 ਤੋਂ 28 ਅਪ੍ਰੈਲ ਤੱਕ ਪੁਸਤਕ-ਉਤਸਵ ਸਪਤਾਹ, ਚਾਰ ਸਮਾਗਮਾਂ ਵਿਚ ਮਨਾਇਆ ਗਿਆ ਜਿਸ ਵਿਚ ਪੰਜਬੀ ਮਾਰਕਿਟ ਵਿਚ ਪੁਸਤਕ ਪਰਦਰਸ਼ਨੀ, ਵੀ.ਡੀ.ਓ. ਉੱਤੇ ਕਵਿਤਾ ਪਾਠ ਅਤੇ ਕਲਾਰਨੀ ਕਮਿਊਨਟੀ ਸੈਂਟਰ ਵਿਚ ਕਵੀ ਦਰਬਾਰ ਕੀਤਾ ਗਿਆ। ਇਸੇ ਦੌਰਾਨ 28 ਅਪ੍ਰੈਲ ਨੂੰ ਮੰਚ ਵਲੋਂ ਸੰਪਾਦਿਤ, ਥਰਡ ਆਈ ਪਬਲੀਕੇਸ਼ਨ ਵਲੋਂ ਛਪੀ 'ਕੈਨੇਡੀਅਨ ਪੰਜਾਬੀ ਸਾਹਿਤ ਤੇ ਸੱਭਿਆਚਾਰ' ਨਾਂ ਦੀ ਪੁਸਤਕ ਰਲੀਜ਼ ਕੀਤੀ ਗਈ। 29 ਅਪ੍ਰੈਲ ਨੂੰ ਪਬਲੀਕੇਸ਼ਨ ਦੀਆਂ ਸੱਮਸਿਆਵਾਂ ਤੇ ਸੈਮੀਨਾਰ ਕੀਤਾ ਗਿਆ।

ਮੰਚ ਦੇ ਮੈਂਬਰਾਂ ਦੀ ਗਿਣਤੀ 28 ਤੱਕ ਪਹੁੰਚ ਗਈ ਹੈ। ਮੰਚ ਦੀਆਂ ਮੀਟਿੰਗ ਹਰ ਮਹੀਨੇ ਦੇ ਪਹਿਲੇ ਐਤਵਾਰ ਕਲਾਰਨੀ ਕਮਿਊਨਿਟੀ ਸੈਂਟਰ ਵੈਨਕੂਵਰ ਵਿਖੇ ਹੁੰਦੀ ਹੈ। ਹੋਰ ਜਾਣਕਾਰੀ ਲਈ 581-7811 ਜਾਂ 298-8239 ਤੇ ਫੂਨ ਕਰੋ। (ਅਮਰਜੀਤ ਸੂਫੀ)

**ਵੈਨਕੂਵਰ, 13 ਮਈ 1990-** ਵੈਨਕੂਵਰ ਸੱਥ ਨੇ ਈਸਟ ਰਿਚਮੰਡ ਕਮਿਊਨਟੀ ਸੈਂਟਰ ਵਿਚ ਪਹਿਲੀ ਅਤੇ ਦੂਜੀ ਪੀੜੀ ਵਿਚਕਾਰ ਸੰਚਾਰ ਦੀ ਸਮੱਸਿਆ ਬਾਰੇ ਵਿਚਾਰ ਵਟਾਂਦਰਾ ਕਰਨ ਲਈ ਇਕ ਮੀਟਿੰਗ ਦਾ ਪ੍ਰਬੰਧ ਕੀਤਾ। ਇਸ ਮੀਟਿੰਗ ਵਿਚ ਦੋਹਾਂ ਪੀੜੀਆਂ ਨਾਲ ਸਬੰਧ ਰੱਖਣ ਵਾਲੇ 70-80 ਲੋਕਾਂ ਨੇ ਹਿੱਸਾ ਲਿਆ। ਵਿਚਾਰ ਵਟਾਂਦਰੇ ਲਈ ਹੇਠਾਂ ਦਿੱਤੇ ਨੁਕਤਿਆਂ ਨੂੰ ਆਧਾਰ ਬਣਾਇਆ ਗਿਆ:

* ਦੋਹਾਂ ਪੀੜੀਆਂ ਦਾ ਇੰਡੋ-ਕੈਨੇਡੀਅਨ ਕਮਿਊਨਟੀ ਬਾਰੇ ਸਕੰਲਪ ਕੀ ਹੈ?
* ਕਮਿਊਨਟੀ ਵਿਚ ਅਜਿਹੇ ਮੰਚ ਦੀ ਘਾਟ ਜਿੱਥੇ ਦੋਵੇਂ ਪੀੜੀਆਂ ਦੇ ਲੋਕ ਵੱਖ ਵੱਖ ਪੱਖਾਂ ( ਸਮਾਜਕ, ਸਾਹਿਤਕ, ਕਲਾਤਮਕ, ਸਿਆਸੀ, ਮਨਪ੍ਰਚਾਵੇ ਦੇ ਢੰਗ ਆਦਿ) 'ਤੇ ਵਿਚਾਰਾਂ ਦਾ ਆਦਾਨ ਪ੍ਰਦਾਨ ਕਰ ਸਕਣ।
* ਸੰਚਾਰ ਦੇ ਪਾੜੇ ਨੂੰ ਘਟਾਉਣ ਲਈ ਕਿਸ ਧਿਰ ਵਲੋਂ ਪਹਿਲ ਕਦਮੀ ਕੀਤੀ ਜਾਵੇ?

ਇਸ ਸੱਭ ਕੁੱਛ ਬਾਰੇ ਬਹੁਤ ਹੀ ਅਰਥ ਭਰਪੂਰ ਅਤੇ ਦਿਲਚਸਪ ਵਿਚਾਰ ਵਟਾਂਦਰਾ ਹੋਇਆ। ਇੰਡੋ-ਕੈਨੇਡੀਅਨ ਕਮਿਊਨਟੀ ਦੇ ਸੰਕਲਪ ਬਾਰੇ ਪਹਿਲੀ ਪੀੜੀ ਦਾ ਵਿਚਾਰ ਸੀ ਕਿ ਉਹ ਹਿੰਦੁਸਤਾਨ ਤੋਂ ਆਏ ਸਾਰੇ ਲੋਕਾਂ ਨੂੰ ਇੰਡੋਕੈਨੇਡੀਅਨ ਕਮਿਊਨਟੀ ਦਾ ਅੰਗ ਸਮਝਦੇ ਹਨ ਬੇਸ਼ੱਕ ਇਸ ਵਿਚ ਵੱਡੀ ਗਿਣਤੀ ਪੰਜਾਬ ਤੋਂ ਆਏ ਲੋਕਾਂ ਦੀ ਹੈ। ਇਸ ਬਾਰੇ ਦੂਜੀ ਪੀੜ੍ਹੀ ਦੇ ਲੋਕਾਂ ਦਾ ਇਹ ਵਿਚਾਰ ਸੀ ਕਿ ਉਹ ਸਿਰਫ ਪੰਜਾਬ ਤੋਂ ਆਏ ਲੋਕਾਂ ਨੂੰ (ਅਤੇ ਕਈਆਂ ਮੁਤਾਬਕ ਸਿਰਫ ਸਿੱਖਾਂ ਨੂੰ) ਹੀ ਇੰਡੋਕੈਨੇਡੀਅਨ ਕਮਿਊਨਟੀ ਦਾ ਅੰਗ ਸਮਝਦੇ ਹਨ। ਕਮਿਊਨਟੀ ਬਾਰੇ ਦੂਜੀ ਪੀੜੀ ਦੇ ਇਸ ਸਕੰਲਪ ਬਾਰੇ ਪਹਿਲੀ ਪੀੜ੍ਹੀ ਦੇ ਲੋਕਾਂ ਵਲੋਂ ਫਿਕਰ ਜ਼ਾਹਰ ਕੀਤਾ ਗਿਆ। ਇਸਦੇ ਨਾਲ ਪਹਿਲੀ ਪੀੜ੍ਹੀ ਨੂੰ ਇਸ ਗੱਲ ਦਾ ਅਹਿਸਾਸ ਵੀ ਹੋਇਆ ਕਿ ਆਪਣੇ ਬੱਚਿਆਂ ਨੂੰ ਅਸੀਂ ਆਪਣੇ ਵਿਰਸੇ ਅਤੇ ਸਕੰਲਪਾਂ ਬਾਰੇ ਕਿੰਨ੍ਹਾਂ ਘੱਟ ਦੱਸ ਸਕੇ ਹਾਂ।

ਦੂਜੀ ਪੀੜ੍ਹੀ ਦੀ ਕਮਿਊਨਟੀ ਵਿਚ ਸਿਆਸੀ ਪੱਧਰ ਤੇ ਸ਼ਮੂਲੀਅਤ ਬਾਰੇ ਵੀ ਵੱਖ ਵੱਖ ਵਿਚਾਰ ਸਾਹਮਣੇ ਆਏ। ਇਕ ਸੁਝਾਅ ਇਹ ਆਇਆ ਕਿ ਦੋਹਾਂ ਪੀੜ੍ਹੀਆਂ ਦੇ ਸਾਂਝੇ ਮਸਲਿਆਂ, ਜਿਵੇਂ ਨਸਲਵਾਦ, ਬਾਰੇ ਦੋਹਾਂ ਧਿਰਾਂ ਨੂੰ ਮਿਲ ਕੇ ਕੰਮ ਕਰਨ ਦੇ ਯਤਨ ਕਰਨੇ ਚਾਹੀਦੇ ਹਨ। ਇਕ ਸੁਝਾਅ ਇਹ ਵੀ ਆਇਆ ਕਿ ਦੂਜੀ ਪੀੜੀ ਦੇ ਲੋਕਾਂ ਨੂੰ ਆਪਣੀ ਕੋਈ ਸੰਸਥਾ ਬਣਾਉਣੀ ਚਾਹੀਦੀ ਹੈ ਜੋ ਉਹਨਾ ਦੇ ਮਸਲਿਆਂ ਦੀ ਪ੍ਰਤੀਨਿਧਤਾ ਕਰ ਸਕੇ ਅਤੇ ਕਮਿਊਨਟੀ ਵਿਚ ਉਹਨਾਂ ਦੀ ਆਵਾਜ ਬਣੇ।

ਇਸ ਗੱਲ ਨਾਲ ਸਾਰੇ ਸਹਿਮਤ ਸਨ ਕਿ ਪਹਿਲੀ ਅਤੇ ਦੂਜੀ ਪੀੜੀ ਵਿਚਕਾਰ ਸੰਚਾਰ ਦਾ ਮਸਲਾ ਬਹੁਤ ਗੰਭੀਰ ਮਸਲਾ ਹੈ ਅਤੇ ਇਸ ਬਾਰੇ ਅਜਿਹੀਆਂ ਹੋਰ ਮੀਟਿੰਗਾਂ ਹੋਣੀਆਂ ਚਾਹੀਦੀਆਂ ਹਨ।

**ਵੈਨਕੂਵਰ, 23 ਮਈ 1990-** ਵੈਨਕੂਵਰ ਸ਼ਹਿਰ ਦੀ ਮਿਉਂਸਪਲਟੀ ਵਲੋਂ ਡੌਨਟਾਉਨ ਵੈਨਕੂਵਰ ਵਿਚ ਪੋਰਟਲ ਪਾਰਕ ਵਿਚ (ਬੁਰਾਡ ਇਨਲੈੱਟ ਦੇ ਸਾਹਮਣੇ) ਕਾਮਾਗਾਟਾ ਮਾਰੂ ਦੇ ਮੁਸਾਫਰਾਂ ਦੀ ਯਾਦ ਵਿਚ ਇਕ ਪਲੈਕ ਲਾਈ ਗਈ।

ਪਲੈਕ ਲਾਉਣ ਲਈ ਆਯੋਜਿਤ ਛੋਟੇ ਜਿਹੇ ਸਮਾਗਮ ਵਿਚ ਵੈਨਕੂਵਰ ਦੇ ਮੇਅਰ ਗੋਰਡਨ ਕੈਂਬਿਲ, ਐਮ.ਐਲ.ਏ. ਗਰੇਸ ਮੈਕਾਰਥੀ, ਫੈਡਰਲ ਸਰਕਾਰ ਦੇ ਨੁਮਾਇੰਦੇ ਅਤੇ ਭਾਰਤੀ ਕਮਿਊਨਟੀ ਵਿਚੋਂ ਵੱਖ ਵੱਖ ਜਥੇਬੰਦੀਆਂ ਦੇ ਨੁਮਾਇੰਦਿਆਂ ਅਤੇ ਆਮ ਲੋਕਾਂ ਨੇ ਭਾਗ ਲਿਆ। ਐਮ.ਐਲ.ਏ. ਗਰੇਸ ਮੈਕਾਰਥੀ ਨੇ ਕਿਹਾ, "ਕਾਮਾਗਾਟਾ ਮਾਰੂ ਦੀ ਘਟਨਾ ਸਾਡੇ ਇਤਿਹਾਸ ਤੇ ਇਕ ਕਾਲਾ ਨਿਸ਼ਾਨ ਹੈ। ਕਾਮਾਗਾਟਾ ਮਾਰੂ ਦੇ ਮੁਸਾਫਰ ਲੈਜਿਸਲੇਟਿਵ ਨਸਲਵਾਦ ਦੇ ਸ਼ਿਕਾਰ ਸਨ।"

ਮੇਅਰ ਗੋਰਡਨ ਕੈਂਬਿਲ ਨੇ ਕਿਹਾ," 76 ਸਾਲ ਪਹਿਲਾਂ ਅਸਹਿਣਸ਼ੀਲਤਾ ਸਾਡੀ ਕਮਿਊਨਟੀ ਦਾ ਇਕ ਅੰਗ ਸੀ ਪਰ ਖੁਸ਼ਕਿਸਮਤੀ ਨਾਲ ਅੱਜ ਅਜਿਹਾ ਨਹੀਂ ਹੈ।"(ਸ.ਹ.)

**ਸਾਊਥਾਲ, ਜੂਨ 2, 1990-** ਮਿੱਥੇ ਪ੍ਰੋਗਰਾਮ ਅਨੁਸਾਰ ਲੋਕ ਸੱਥ (ਬਰਤਾਨੀਆਂ) ਵਲੋਂ ਸੋਵੀਅਤ ਜੂਨ ਅਤੇ ਪੂਰਬੀ ਯੂਰਪੀਅਨ ਮੁਲਕਾਂ ਵਿਚ ਸਿਆਸੀ ਸੰਕਟ ਅਤੇ ਉਲਟ ਇਨਕਲਾਬਾਂ ਬਾਰੇ ਡੁਮੀਨੀਅਨ ਹਾਲ ਸਾਊਥਾਲ ਵਿਖੇ ਅਵਤਾਰ ਉੱਪਲ ਦੀ ਪ੍ਰਧਾਨਗੀ ਹੇਠ ਵਿਸ਼ੇਸ਼ ਮੀਟਿੰਗ ਹੋਈ। ਰੂਸ ਦੇ 1917 ਦੇ ਇਨਕਲਾਬ ਤੋਂ ਲੈ ਕੇ ਅੱਜ ਦੀਆਂ ਹਾਲਤਾਂ ਤੱਕ 'ਤੇ ਭਰਵੀਂ ਬਹਿਸ ਹੋਈ। ਕਾਫੀ ਚਿਰ ਕਾਮਰੇਡ ਸਟਾਲਿਨ (1921-52) ਅਤੇ ਉਸ ਦੇ ਗੁਜਰਨ ਤੋਂ ਬਾਅਦ ਦੀਆਂ ਪਾਲਸੀਆਂ, ਪਾਰਟੀ ਬਿਊਰੋਕਰੇਸੀ ਅਤੇ ਭਰਿਸ਼ਟਾਚਾਰ ਤੇ ਬਹਿਸ ਹੁੰਦੀ ਰਹੀ। ਕਾਮਰੇਡ ਸਟਾਲਿਨ ਨੂੰ ਹੀ ਸੱਭ ਕੁੱਝ ਬੁਰੇ ਲਈ ਕਿਉਂ ਦੋਸ਼ੀ ਠਹਿਰਾਇਆ ਜਾਂਦਾ ਰਿਹਾ ਹੈ? ਬਹੁਤ ਸਾਰੇ ਲੀਡਰਾਂ ਨੂੰ ਖਤਮ ਕਰਨ ਅਤੇ ਲੱਖਾਂ ਲੋਕਾਂ ਨੂੰ ਮਾਰਨ ਦੀ ਜ਼ਿੰਮੇਵਾਰੀ ਉਸ ਦੇ ਸਿਰ ਕਿਉਂ ਮੜ੍ਹੀ ਜਾਂਦੀ ਰਹੀ ਹੈ? ਦਰਅਸਲ ਅਜਿਹੀਆਂ ਗਲਤ ਕਾਰਵਾਈਆਂ ਤਾਂ ਕੁਲਕਾਂ, ਵਾਈਟ ਗਾਰਡਾਂ ਅਤੇ ਹੋਰ ਬਹੁਤ ਸਾਰੀਆਂ ਪਿਛਾਖੜ ਤਾਕਤਾਂ ਨੇ ਕੀਤੀਆਂ ਤੇ ਕਰਾਈਆਂ ਸਨ। ਸਟਾਲਿਨ ਨੇ ਤਾਂ ਰੂਸੀ ਸਮਾਜਵਾਦ ਨੂੰ ਸਾਮਰਾਜੀ ਅਤੇ ਫਾਸ਼ਿਸ਼ਟ ਮਗਰਮੱਛਾਂ ਤੋਂ ਬਚਾਇਆ,

ਉਹਨਾ ਦਾ ਤਹਿਸ਼-ਨਹਿਸ਼ ਕੀਤਾ। ਸਮਾਜਵਾਦ ਨੂੰ ਹੋਰ ਪੱਕੇ ਪੈਰਾਂ ਸਿਰ ਕੀਤਾ ਅਤੇ ਪ੍ਰਫੁਲਤ ਵੀ। ਸਟਾਲਿਨ ਦੇ ਗੁਜ਼ਰਨ ਤੋਂ ਬਾਅਦ ਰੂਸ ਦਾ ਆਰਥਿਕ ਢਾਂਚਾ ਪਿੱਛੇ ਪੈਂਦਾ ਗਿਆ। ਕਮਿਉਨਿਸਟ ਪਾਰਟੀ 'ਚ ਜਮੂਹਰੀਅਤ ਦਾ ਪਰਾਸੈਸ ਪ੍ਰਫੁਲਤ ਨਾ ਹੋ ਸੱਕਿਆ। ਕੇਂਦਰਵਾਦ ਵਧਦਾ ਗਿਆ। ਸਿਆਸੀ ਤਾਕਤ ਦੀ ਦੁਰਵਰਤੋਂ ਹੁੰਦੀ ਰਹੀ। ਇਹ ਵੀ ਸਵਾਲ ਉਠਾਇਆ ਗਿਆ ਕਿ ਆਮ ਤੌਰ 'ਤੇ ਕਾਮਰੇਡ (ਖ਼ਾਸ ਕਰਕੇ ਭਾਰਤੀ ਕਾਮਰੇਡ) ਸਟਾਲਿਨ, ਖੁਰਸ਼ਚੋਵ, ਬਰੈਜਨੇਵ ਰੂਸੀ ਲੀਡਰਸ਼ਿੱਪ ਬਾਰੇ "ਸੱਭ ਅੱਛਾ " ਹੀ ਕਹਿੰਦੇ ਰਹੇ। ਉਹਨਾ ਨੂੰ ਸੱਭ ਕੁੱਝ ਹਰਾ ਹੀ ਹਰਾ ਦਿਸਦਾ ਰਿਹਾ। ਹੁਣ ਬਿਆਨਣ ਲੱਗ ਗਏ ਹਨ ਕਿ "ਸਟਾਲਿਨ ਗਲਤ ਵੀ ਸੀ, ਸਹੀ ਵੀ ਸੀ, ਪਾਰਟੀ ਬਿਉਰੋਕਰੇਸੀ ਵਧ ਗਈ, ਭਰਿਸ਼ਟਾਚਾਰ ਵੀ ਵਧ ਗਿਆ। ਹੁਣ ਗੋਰਬਾਚੋਵ ਵਿਚ ਵਿਚਾਲੇ ਵਾਲਾ ਰਸਤਾ ਅਖਤਿਆਰ ਕਰ ਰਿਹੈ।" ਆਦਿ। ਜਾਨੀ ਮੋਰ ਬੋਲਦਾ ਵੀ ਹੈ, ਮੋਰ ਬੋਲਦਾ ਵੀ ਨਹੀਂ। ਪੂਰਬੀ ਯੂਰਪੀਅਨ ਮੁਲਕਾਂ ਵਿਚ ਉਲਟਬਾਜ਼ੀਆਂ ਦੀ ਜ਼ਿੰਮੇਵਾਰੀ ਰੂਸੀ ਲੀਡਰਸ਼ਿੱਪ ਅਤੇ ਉਹਨਾ ਦੇਸ਼ਾਂ ਦੀਆਂ ਅੰਦਰੂਨੀ ਹਾਲਤਾਂ ਤੇ ਵੀ ਠਹਿਰਦੀ ਹੈ। ਪ੍ਰੋਲੇਤਾਰੀ ਡਿਕਟੇਟਰ ਸ਼ਿੱਪ ਅਤੇ ਕਲਾਸ ਸਟਰਗਲ ਨੂੰ ਢਿੱਲਿਆਂ ਕਰਨ ਅਤੇ ਤਿਆਗਣ ਕਰਕੇ ਦੋ ਕਦਮ ਅੱਗੇ ਅਤੇ ਦਸ ਕਦਮ ਪਿੱਛੇ ਹਟਣ ਵਾਲੀ ਗੱਲ ਸਾਬਤ ਹੋਈ ਹੈ। ਸਮਾਜਵਾਦੀ ਮੁਲਕਾਂ ਦੇ ਇਸ ਸੰਕਟ ਦਾ ਅਸਰ ਏਸ਼ੀਆ, ਅਫਰੀਕਾ ਅਤੇ ਲਾਤਾਨੀ ਅਮਰੀਕਾ ਦੇ ਦੇਸ਼ਾਂ ਦੀ ਆਜ਼ਾਦੀ, ਮੁਕਤੀ ਅਤੇ ਇਨਕਲਾਬੀ ਜੱਦੋਜਹਿਦਾਂ ਤੇ ਵੀ ਪਵੇਗਾ। ਅਤੇ ਪੱਛਮੀ ਯੂਰਪ ਦੀ ਸਮੁੱਚੀ ਲੇਬਰ ਮੂਵਮੈਂਟ ਤੇ ਵੀ ਪਵੇਗਾ।

ਬਹਿਸ ਦੇ ਦੌਰਾਨ ਇਹ ਮਹਿਸੂਸ ਕੀਤਾ ਗਿਆ ਕਿ ਅਗਲੀ ਮੀਟਿੰਗ ਵਿਚ ਕਾਮਰੇਡ ਸਟਾਲਿਨ ਤੇ ਪਰਚਾ ਪੜ੍ਹਿਆ ਜਾਵੇ, ਤਾਂਕਿ 1917 ਤੋਂ 1952 ਤੋਂ ਅੱਜ ਤਕ ਦੇ ਪੜਾਵਾਂ ਤੇ ਖੁਲ੍ਹੀ ਬਹਿਸ ਹੋ ਸਕੇ। ਲੋਕ ਸੱਥ ਵਲੋਂ ਇਹ ਪਰਚਾ ਲਿਖਿਆ, ਪੜ੍ਹਿਆ ਜਾਵੇਗਾ। ਇਸ ਤੋਂ ਇਲਾਵਾ ਅਜਿਹੀਆਂ ਬਹਿਸਾਂ ਦਾ ਸਿਲਸਿਲਾ ਹੋਰਨਾਂ ਵਿਸ਼ਿਆਂ ਤੇ ਵੀ ਜਾਰੀ ਰਹੇਗਾ। ਇਸ ਮੀਟਿੰਗ ਵਿਚ ਬੁਲਾਰਿਆਂ ਅਤੇ ਸਰੋਤਿਆਂ ਨੇ ਬੜੇ ਜ਼ਾਬਤੇ ਤੋਂ ਕੰਮ ਲਿਆ। ਕਿਸੇ ਕਿਸਮ ਦੀ ਬਦਮਗਜ਼ੀ ਨਹੀਂ ਹੋਈ। ਸ਼ਾਮਿਲ ਸਾਥੀਆਂ ਦਾ ਧੰਨਵਾਦ ਕੀਤਾ ਗਿਆ ਅਤੇ ਨਾ ਸ਼ਰੀਕ ਹੋ ਸਕਣ ਵਾਲੇ ਸਾਥੀਆਂ ਦੀ ਅਪਾਲੋਜੀ ਪ੍ਰਵਾਨ ਕੀਤੀ ਗਈ।

ਮੀਟਿੰਗ ਮਗਰੋਂ ਸੋਸ਼ਲ-ਡਿਨਰ ਸਮੇਂ ਵੀ ਬਹੁਤ ਵਿਚਾਰ ਵਟਾਂਦਰੇ ਹੁੰਦੇ ਰਹੇ ਅਤੇ ਕਈ ਸੁਝਾਅ ਵੀ ਆਏ। ਆਸ ਹੈ ਕਿ ਨੇੜ ਭਵਿੱਖ ਵਿਚ ਵਿਸ਼ੇਸ਼ ਮੀਟਿੰਗ ਰੱਖੀ ਜਾਵੇਗੀ, ਜਿਸ ਵਿਚ ਪਹਿਲਾਂ ਨਾਲੋਂ ਵੀ ਵੱਧ ਸ਼ਮੂਲੀਅਤ ਦੀ ਉਮੀਦ ਹੈ। (ਹਰਜੀਤ ਦੌਧਰੀਆ)

**ਵੈਨਕੂਵਰ, ਜੂਨ 16, 1990-** ਬ੍ਰਿਟਿਸ਼ ਕੋਲੰਬੀਆ ਆਰਗੇਨਾਈਜੇਸ਼ਨ ਟੂ ਫਾਈਟ ਰੇਸਿਸਜ਼ਮ (ਨਸਲਵਾਦ ਵਿਰੁੱਧ ਸੰਘਰਸ਼ ਸੰਮਤੀ) ਦੀ ਦਸਵੀਂ ਸਾਲਾਨਾ ਮੀਟਿੰਗ ਅਤੇ ਦਸਵੀਂ ਵਰ੍ਹੇਗੰਢ ਮਨਾਉਣ ਲਈ ਸਮਾਗਮ ਕੀਤਾ ਗਿਆ। ਮੀਟਿੰਗ ਵਿਚ ਬੋਲਦਿਆਂ ਸੰਘਰਸ਼ ਸੰਮਤੀ ਦੇ ਪ੍ਰਧਾਨ ਚਰਨਪਾਲ ਗਿੱਲ ਨੇ ਕਿਹਾ,"ਅੱਜ ਦਸਵੀਂ ਵਰ੍ਹੇਗੰਢ ਸਮੇਂ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਨੂੰ ਖੁਸ਼ੀ ਹੋਵੇਗੀ ਜੇ ਸਮਾਜ ਵਿਚੋਂ ਨਸਲਵਾਦ ਖਤਮ ਹੋ ਜਾਵੇ ਅਤੇ ਸਮਾਜ ਵਿਚ ਨਸਲਵਾਦ ਵਿਰੋਧੀ ਸੰਘਰਸ਼ ਸੰਮਤੀ ਵਰਗੀਆਂ ਸੰਸਥਾਵਾਂ ਦੀ ਲੋੜ ਨਾ ਰਵ੍ਹੇ। ਪਰ ਜਿੰਨਾ ਚਿਰ ਸਮਾਜ ਵਿਚ ਨਸਲਵਾਦ ਹੈ, ਅਸੀਂ ਇਸ ਵਿਰੁੱਧ ਲੜਾਈ ਵਿਚ ਆਪਣਾ ਹਿੱਸਾ ਪਾਉਂਦੇ ਰਹਾਂਗੇ।"

ਰਾਤ ਦੇ ਖਾਣੇ ਸਮੇਂ ਪਾਰਲੀਮੈਂਟ ਦੇ ਮੈਂਬਰ ਸਵੈਂਡ ਰੋਬਿਨਸਨ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ।

ਦਿਨ ਦੇ ਸਮੇਂ ਅਗਲੇ ਸਾਲ ਦੀ ਐਗਜੈਕਟਿਵ ਕਮੇਟੀ ਦੀ ਚੋਣ ਕੀਤੀ ਗਈ। ਨਵੀਂ ਚੁਣੀ ਗਈ ਐਗਜੈਕਟਿਵ ਕਮੇਟੀ ਦੇ ਮੈਂਬਰ ਹਨ: ਚਰਨਪਾਲ ਗਿੱਲ (ਪ੍ਰਧਾਨ), ਚਿੱਨ ਬੈਨਰਜੀ (ਮੀਤ ਪ੍ਰਧਾਨ), ਐਲਨ ਡਟਨ (ਸੈਕਟਰੀ), ਰੈਂਡੀ ਲੀ ਟੇਲਰ (ਖਜ਼ਾਨਚੀ) ਅਤੇ ਮੈਰੀ ਜੋ, ਮੇਸਨ ਹੈਰਿਸ, ਸੈਡੀ ਕੀਨ ਅਤੇ ਐਂਡੀ ਸੋਰੇਨਸਨ ਮੈਂਬਰ ਐਟ ਲਾਰਜ ਚੁਣੇ ਗਏ। (ਸ.ਹ.)

**ਵੈਨਕੂਵਰ, ਜੁਲਾਈ 14, 1990-** ਬੀ.ਸੀ.ਓ.ਐਫ.ਆਰ. (ਨਸਲਵਾਦ ਵਿਰੁੱਧ ਸੰਘਰਸ਼ ਸੰਮਤੀ) ਵਲੋਂ ਵੈਨਕੂਵਰ ਵਿਚ ਭੁੱਖ ਹੜਤਾਲ ਤੇ ਬੈਠੇ ਡਾਕਟਰਾਂ ਦੀ ਮਦਦ ਵਿਚ ਅਵਰ ਲੇਡੀ ਆਫ ਸੋਰੋ ਚਰਚ ਸਾਹਮਣੇ ਸਪੋਰਟ ਰੈਲੀ ਕੀਤੀ ਗਈ। ਬਾਹਰਲੇ ਦੇਸ਼ਾਂ (ਜਿਵੇਂ ਹਿੰਦੁਸਤਾਨ, ਇਟਲੀ, ਚੈਕਸਲੋਵਾਕੀਆ ਆਦਿ) ਤੋਂ ਆਏ ਸੱਤ ਡਾਕਟਰਾਂ ਨੇ 9 ਜੁਲਾਈ ਤੋਂ ਭੁੱਖ ਹੜਤਾਲ ਸ਼ੁਰੂ ਕੀਤੀ। ਹਿੰਦੁਸਤਾਨ ਤੋਂ ਆਏ ਡਾਕਟਰਾਂ ਦੇ ਨਾ ਹਨ ਕੁੰਜੇਬਿਕੁੱਟੀ ਸਟੇਨਲੀ ਅਤੇ ਰਮਿੰਦਰ ਰੰਧਾਵਾ। ਇਹਨਾ ਡਾਕਟਰਾਂ ਦੀ ਮੰਗ ਹੈ ਕਿ ਉਹਨਾ ਨੂੰ ਇਕ ਸਾਲ ਦੀ ਇਨਟਰਨਸ਼ਿਪ ਵਿਚ ਦਾਖਲਾ ਦਿੱਤਾ ਜਾਵੇ ਤਾਂਕਿ ਇਨਟਰਨਸ਼ਿਪ ਪੂਰੀ ਕਰਨ ਬਾਅਦ ਉਹ ਆਪਣੀ ਪ੍ਰੈਕਟਿਸ ਸ਼ੁਰੂ ਕਰ ਸਕਣ।

ਭੁੱਖ ਹੜਤਾਲ ਤੇ ਬੈਠੇ ਇਹਨਾ 7 ਡਾਕਟਰਾਂ ਵਿਚੋਂ 6 ਕੈਨੇਡੀਅਨ ਸਿਟੀਜ਼ਨ ਹਨ ਅਤੇ ਇਕ ਲੈਂਡਿਡ ਇਮੀਗਰੈਂਟ ਹੈ। ਇਹ ਡਾਕਟਰ ਆਪਣੇ ਮੁਲਕਾਂ ਵਿਚੋਂ ਡਾਕਟਰੀ ਦੀ ਵਿਦਿਆ ਪ੍ਰਾਪਤ ਕਰਕੇ (ਕੁੱਝ ਉੱਥੇ ਪ੍ਰੈਕਟਿਸ ਕਰਦੇ ਆਏ ਹਨ) ਕੈਨੇਡਾ ਆਏ ਹਨ। ਇਥੇ ਆ ਉਹਨਾ ਨੇ ਉਹਨਾ ਦੀ ਵਿਦਿਆ ਦਾ ਮਿਆਰ ਮਿੱਥਣ ਲਈ ਕੈਨੇਡਾ ਦੀ ਮੈਡੀਕਲ ਕਾਉਂਸਲ ਵਲੋਂ ਲਏ ਜਾਂਦੇ ਇਮਤਿਹਾਨ ਸਫਲਤਾ ਨਾਲ ਪਾਸ ਕਰ ਲਏ ਹਨ। ਪਿਛਲੇ 4-10 ਸਾਲਾਂ ਦੇ ਉਹ ਇਨਟਰਨਸ਼ਿਪ ਲੈਂਣ ਲਈ ਅਰਜ਼ੀਆਂ ਦੇ ਰਹੇ ਹਨ ਪਰ ਉਹ ਇਨਟਰਨਸ਼ਿਪ ਲੈਣ ਵਿਚ ਕਾਮਯਾਬ ਨਹੀਂ ਹੋਏ।

ਦੂਜੇ ਪਾਸੇ ਕੁਝ ਹੋਰ ਮੁਲਕਾਂ ਜਿਵੇਂ ਨਿਊਜ਼ੀਲੈਂਡ, ਅਸਟਰੇਲੀਆ, ਇੰਗਲੈਂਡ ਅਤੇ ਅਮਰੀਕਾ ਤੋਂ ਆਏ ਡਾਕਟਰਾਂ ਨੂੰ ਬਿਨਾ ਇਨਟਰਨਸ਼ਿਪ ਪਾਸ ਕੀਤਿਆਂ ਡਾਕਟਰੀ ਪ੍ਰੈਕਟਿਸ ਕਰਨ ਦੀ ਖੁਲ੍ਹ ਹੈ। ਭੁੱਖ ਹੜਤਾਲ ਤੇ ਬੈਠੇ ਡਾਕਟਰਾਂ ਅਨੁਸਾਰ ਉਹਨਾ ਨੂੰ ਇਨਟਰਨਸ਼ਿਪ ਨਾ ਦੇਣਾ ਕੈਨੇਡਾ ਵਿਚ ਹੁੰਦੇ ਸੰਸਥਾਨਕ ਨਸਲਵਾਦ (Institutionalized Racism) ਦੀ ਜਿਉਂਦੀ ਜਾਗਦੀ ਮਿਸਾਲ ਹੈ।

ਡਾਕਟਰਾਂ ਦੇ ਹੱਕ ਵਿਚ ਦਿੱਤੀ ਇਕ ਪ੍ਰੈਸ ਰੀਲੀਜ਼ ਵਿਚ ਬੀ.ਸੀ.ਓ.ਐਫ.ਆਰ. ਨੇ ਡਾਕਟਰਾਂ ਦੀਆਂ ਮੰਗਾਂ ਦੀ ਹਮਾਇਤ ਕੀਤੀ ਅਤੇ ਕਿਹਾ, "ਕਿ ਭੁੱਖ ਹੜਤਾਲੀ ਡਾਕਟਰ ਇਹ ਜੱਦੋਜਹਿਦ ਆਪਣੇ ਹੱਕਾਂ ਲਈ ਹੀ ਨਹੀਂ ਲੜ ਰਹੇ ਸਗੋਂ ਬਦੇਸ਼ਾਂ ਵਿਚੋਂ ਆਏ ਉਹਨਾਂ ਸਾਰੇ ਲੋਕਾਂ ਦੇ ਹੱਕਾਂ ਲਈ ਲੜ ਰਹੇ ਹਨ ਜਿਹਨਾ ਦੀ ਵਿਦਿਆ ਨੂੰ ਇਥੇ ਮਾਨਤਾ ਨਹੀਂ ਦਿੱਤੀ ਜਾਂਦੀ।"(ਸ.ਹ.)

**ਵੈਨਕੂਵਰ, ਜੁਲਾਈ 1990-** ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ ਦੇ ਪ੍ਰਧਾਨ ਸ੍ਰੀ ਗੁਰਚਰਨ ਰਾਮਪੁਰੀ ਅਤੇ ਸਕੱਤਰ ਦਰਸ਼ਨ ਗਿੱਲ ਵਲੋਂ ਸੂਚਨਾ ਦਿੱਤੀ ਗਈ ਹੈ ਕਿ ਟ੍ਰਸਟ ਵਲੋਂ ਸਾਲ 1989 ਦਾ ਦਸਵਾਂ ਕੌਮਾਂਤਰੀ ਸਾਹਿਤ ਸ਼੍ਰੋਮਣੀ ਮਨਜੀਤ ਯਾਦਗਰੀ ਪੁਰਸਕਾਰ ਪ੍ਰੀਤਲੜੀ, ਪ੍ਰੀਤ ਸੈਨਾ ਅਤੇ ਪ੍ਰੀਤਲੜੀ ਪਰਿਵਾਰ ਨੂੰ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਸ ਵਾਰ ਟਰਸਟ ਨੇ ਇਕ ਵਿਅਕਤੀ ਦੀ ਥਾਂ ਇਕ

ਇਕ ਸਾਹਿਤਕ ਅਦਾਰੇ ਨੂੰ ਇਹ ਪੁਰਸਕਾਰ ਦੇ ਕੇ ਨਵੀਂ ਪਿਰਤ ਪਾਈ ਹੈ।

ਪ੍ਰੀਤਲੜੀ ਪਰਿਵਾਰ ਦੀਆਂ ਤਿੰਨ ਪੀੜੀਆਂ ਨੇ ਪੰਜਾਬੀ ਸਾਹਿਤ ਦੀ ਬੇਮਿਸਾਲ ਸੇਵਾ ਕੀਤੀ ਹੈ। ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾਮਾ ਸ: ਗੁਰਬਖਸ਼ ਸਿੰਘ ਨੇ ਮਾਸਿਕ ਪਰਚਾ 'ਪ੍ਰੀਤ ਲੜੀ' 1934 ਵਿਚ ਸ਼ੁਰੂ ਕੀਤਾ। ਇਹ ਪਰਚਾ ਕੁੱਝ ਚਿਰ ਪੰਜਾਬੀ ਅਤੇ ਅੰਗ੍ਰੇਜ਼ੀ ਵਿਚ ਸਾਂਝਾ ਨਿਕਲਿਆ। ਫਿਰ ਨਾਲੋ ਨਾਲ ਉਰਦੂ 'ਪ੍ਰੀਤ ਲੜੀ' ਅਤੇ 'ਬਾਲ ਸੰਦੇਸ਼' ਸ਼ੁਰੂ ਹੋਏ।

ਸ:ਗੁਰਬਖਸ਼ ਸਿੰਘ ਦੀ ਕਲਮ ਨੇ ਆਧੁਨਿਕ ਪੰਜਾਬੀ ਵਾਰਤਕ ਦੀ ਨੀਂਹ ਬੰਨ੍ਹੀ। ਜਿਥੇ 'ਪ੍ਰੀਤਲੜੀ' ਦੇ ਲੱਖਾਂ ਆਸ਼ਕ ਸਨ, ਉੱਥੇ ਉਸਦੇ ਕੱਟੜ ਵੈਰੀਆਂ ਦੀ ਵੀ ਕਦੇ ਘਾਟ ਨਹੀਂ ਰਹੀ। ਇਸ ਵਿਰੋਧਤਾ ਨੇ ਕਈ ਵਾਰ ਹਿੰਸਕ ਸੋਚਾਂ ਦਾ ਰੂਪ ਲਿਆ ਅਤੇ ਅਖ਼ੀਰ ਸੰਭਾਵਨਾ-ਭਰਪੂਰ ਹੋਣਹਾਰ ਸਾਹਿਤਕਾਰ ਸੁਮੀਤ ਨੂੰ ਸਦਾ ਲਈ ਸਾਡੇ ਕੋਲੋਂ ਖੋਹ ਲਿਆ।

ਸ: ਗੁਰਬਖਸ਼ ਸਿੰਘ ਨੇ ਇੰਜਨੀਅਰਿੰਗ ਦਾ ਅਤਿ ਲਾਹੇਵੰਦ ਕਿੱਤਾ ਤਿਆਗ ਕੇ 'ਪ੍ਰੀਤਲੜੀ', 'ਪ੍ਰੀਤ ਸੈਨਾ' ਅਤੇ 'ਪ੍ਰੀਤ ਨਗਰ' ਦਾ ਸੁਪਨਾ ਲਿਆ ਅਤੇ ਆਪਣਾ ਸਾਰਾ ਜੀਵਨ ਇਸ ਦੇ ਲੇਖੇ ਲਾ ਦਿੱਤਾ। ਇਸੇ ਤਰ੍ਹਾਂ ਸ: ਗੁਰਬਖਸ਼ ਸਿੰਘ ਦੇ ਸਪੁੱਤਰ ਅਤੇ ਪ੍ਰਸਿੱਧ ਪੰਜਾਬੀ ਕਹਾਣੀਕਾਰ ਨਵਤੇਜ ਸਿੰਘ ਨੇ ਆਪਣਾ ਸਮੁੱਚਾ ਜੀਵਨ ਪੰਜਾਬੀ ਸਾਹਿਤ ਨੂੰ ਅਰਪਤ ਕੀਤਾ। ਨਵਤੇਜ ਸਿੰਘ ਦੇ ਲੜਕੇ ਸੁਮੀਤ ਸਿੰਘ ਨੇ ਫਿਰਕੂ ਜਨੂੰਨ ਵਿਰੁੱਧ ਲੜਕੇ ਬੜਾ ਮਹਿੰਗਾ ਮੁੱਲ ਤਾਰਿਆ ਅਤੇ ਪੰਜਾਬੀਅਤ ਦੀ ਰਾਖੀ ਲਈ ਆਪਣੀ ਜਾਨ ਕੁਰਬਾਨ ਕਰ ਦਿੱਤੀ। ਤੇ ਹੁਣ ਸ੍ਰੀ ਮਤੀ ਪੂਨਮ ਇਹ ਸੁਪਨਾ ਜਿਉਂ ਰਹੀ ਹੈ।

'ਪ੍ਰੀਤ ਲੜੀ' ਇਕ ਪਰਚਾ ਨਹੀਂ, ਇਕ ਲਹਿਰ ਬਣ ਗਈ ਅਤੇ ਪਿਛਲੇ 56 ਵਰ੍ਹਿਆਂ ਤੋਂ ਪੰਜਾਬ ਦੇ ਜੀਵਨ ਦੇ ਸਾਹਿਤਕ, ਸੱਭਿਆਚਾਰਕ, ਰਾਜਨੀਤਕ ਅਤੇ ਸਮਾਜਿਕ ਆਦਿ ਸਭਨਾਂ ਪੱਖਾਂ ਉਤੇ ਇਸਦੀ ਮੋਹਰ ਛਾਪ ਹੈ।

ਉਪ੍ਰੋਕਤ ਬੇਮਿਸਾਲ ਘਾਲਣਾ ਨੂੰ ਮੁੱਖ ਰੱਖਕੇ ਟ੍ਰਸਟ ਨੇ ਪੁਰਸਕਾਰ ਲਈ ਇਹ ਚੋਣ ਕੀਤੀ ਹੈ। ਪੰਜ ਸੌ ਕੈਨੇਡੀਅਨ ਡਾਲਰ ਦਾ ਇਹ ਅਵਾਰਡ ਇਸ ਤੋਂ ਪਹਿਲਾਂ ਸੰਤ ਸਿੰਘ ਸੇਖੋਂ, ਕੇਸਰ ਸਿੰਘ ਨਾਵਲਿਸਟ, ਸੋਹਨ ਸਿੰਘ ਜੋਸ਼, ਸੰਤੋਖ ਸਿੰਘ ਧੀਰ, ਗੁਰਸ਼ਰਨ ਸਿੰਘ ਨਾਟਕਕਾਰ, ਕਹਾਣੀਕਾਰ ਸੁਜਾਨ ਸਿੰਘ, ਦੇਵਿੰਦਰ ਸਤਿਆਰਥੀ, ਡਾ: ਰਘੁਬੀਰ ਢੰਡ ਅਤੇ ਕ੍ਰਾਂਤੀਕਾਰੀ ਸ਼ਾਇਰ ਸ਼ਹੀਦ ਪਾਸ਼ ਨੂੰ ਦਿੱਤਾ ਜਾ ਚੁੱਕਾ ਹੈ।

ਇਹ ਪੁਰਸਕਾਰ ਪੰਜਾਬ ਵਿਚ ਇਕ ਵਿਸ਼ੇਸ਼ ਸਮਾਗਮ ਵਿਚ ਭੇਂਟ ਕੀਤਾ ਜਾਵੇਗਾ। (ਦਰਸ਼ਨ ਗਿੱਲ)

# ...ਤੇ ਤੁਸੀਂ ਲਿਖਿਆ

## ਦੂਹੜੇ ਫਿਰ ਸਪਸ਼ਟ ਨਹੀਂ ਕਰ ਸਕਿਆ

ਬਲਦੇਵ ਦੂਹੜੇ ਨੇ 'ਇਤਿਹਾਸਕ ਵਿਕਾਸ' (ਵਤਨ ਅੰਕ-2) ਦੇ ਸੰਬਧ ਵਿਚ ਮੇਰੀ ਟਿੱਪਣੀ (ਅੰਕ-3) ਦੇ ਜੁਆਬ ਵਿੱਚ ਜੋ ਉਤੱਰ ਦਿਤਾ ਹੈ, ਉਸ ਨੂੰ ਪੜ ਕੇ ਨਿਰਾਸ਼ਾ ਹੀ ਹੋਈ ਹੈ। ਉਤਰ ਨੇ ਮੇਰੇ ਇਸ ਵਿਸ਼ਵਾਸ਼ ਨੂੰ ਵੀ ਤੋੜ ਦਿਤਾ ਕਿ ਉਹ ਹਰ ਗੰਭੀਰ ਗੱਲ ਨੂੰ ਗੰਭੀਰਤਾਂ ਨਾਲ ਲੈਂਦਾ ਹੈ।

ਕਿਸੇ ਨੂੰ ਕੀ ਪਤਾ ਕਿ ਉਸ ਦਾ ਲੇਖ ਕਿਸੇ 'ਬਹੁਤ ਲੰਬੇ' ਲੇਖ ਦਾ ਅਤਿਅੰਤ ਸੰਖੇਪ ਰੂਪ ਹੈ। ਪਾਠਕ ਨੇ ਤਾਂ ਉਸ ਲਿਖਤ ਨੂੰ ਹੀ ਵਿਚਾਰਨਾ ਹੈ ਜੋ ਉਸ ਦੇ ਸਾਹਮਣੇ ਹੈ। ਪਾਠਕ ਨੂੰ ਕੀ ਪਤਾ ਕਿ ਉਸਦਾ ਵਿਸਤਾਰ ਕਿਸੇ ਕਾਪੀ ਵਿੱਚ ਪਿਆ ਹੈ। ਦੂਹੜੇ, ਮੇਰੇ ਸੰਜੀਦਾ ਕਿੰਤੂ ਦਾ ਸ਼ਹਿਨਸ਼ੀਲਤਾ ਨਾਲ ਉਤੱਰ ਦੇਣ ਦੀ ਥਾਂ 'ਬੈਨੀ ਪਾਲ' ਦੀ ਗਜ਼ੁਲ ਦੀ ਨੁਕਤਾ ਚੀਨੀ ਕਰਨ ਬੈਠ ਗਿਆ। ਉਹ ਮੇਰੀ ਲਿਖਤ ਵਿਚੋਂ 'ਛੇ ਸ਼ਬਦ' ਲੈ ਕੇ ਉਸਦੀ ਨੁਕਤਾਚੀਨੀ ਕਰਨ ਬੈਠ ਗਿਆ।

ਖੈਰ ਮੈਂ ਉਸ ਦੇ ਉਤੱਰ ਦੇ ਵਿਸਤਾਰ ਵਿੱਚ ਨਹੀਂ ਜਾਣਾ ਚਾਹੁੰਦਾ ਕਿਉਂਕਿ 'ਵਤਨ' ਦੇ ਨੋਟ ਨੂੰ ਧਿਆਨ ਵਿੱਚ ਰਖਦਿਆਂ ਕੋਈ ਸੰਵਾਦ ਵੀ ਨਹੀਂ ਛੇੜਨਾ ਚਾਹੁੰਦਾ ਹਾਂ।

ਮੈਂ ਸਿਰਫ ਇਹੋ ਹੀ ਕਹਿਣਾ ਚਾਹੁੰਦਾ ਹਾਂ ਕਿ ਇਤਿਹਾਸਕ ਵਿਕਾਸ ਦਾ ਕਾਰਨ ਆਬਾਦੀ ਹੈ ਦੂਹੜੇ ਉਸ ਨੂੰ ਹਾਲੇ ਵੀ ਸਪਸ਼ਟ ਨਹੀਂ ਕਰ ਸਕਿਆ ਹੈ।

ਅਮਰਜੀਤ ਸੂਫੀ (ਸਰੀ, ਬੀ.ਸੀ)

...ਵਤਨ ਅੱਜ ਹੀ ਪੜ੍ਹਕੇ ਹੱਟਿਆਂ ਹਾਂ। ਪਹਿਲੀ ਪ੍ਰਤੀਕ੍ਰਿਆ ਇਹੋ ਹੈ ਕਿ ਪਰਚਾ ਤੁਸੀਂ ਬਹੁਤ ਹੀ ਨਿੱਗਰ ਕੱਢਿਆ ਹੈ। ਮੈਨੂੰ ਇਹ ਹਰ ਪੱਖੋਂ ਉੱਤਮ ਜਾਪਿਆ ਹੈ- ਸੱਭ ਤੋਂ ਵੱਧ ਅਤੇ ਸੱਭ ਤੋਂ ਜਰੂਰੀ ਰਚਨਾਵਾਂ ਪੱਖੋਂ ਵੀ ਤੇ ਬਾਹਰੀ ਦਿੱਖ ਪੱਖੋਂ ਵੀ। ਇਹ ਤੁਹਾਡੀ ਗੰਭੀਰ ਤੇ ਸੰਜੀਦਾ ਸੋਚ ਤੇ ਸੰਪਾਦਕੀ ਸੂਝ ਦਾ ਲਖਾਇਕ ਹੈ। ਸ਼ੁੱਭ ਕਾਮਨਾਵਾਂ ਦੇ ਨਾਲ ਇਕ ਇੱਛਾ ਜਾਹਿਰ ਕਰਨੀ ਹੈ ਕਿ ਇਸਦਾ ਪੱਧਰ ਹਮੇਸ਼ਾਂ ਇੰਝ ਹੀ ਜਾਂ ਇਸਤੋਂ ਵਧੀਆ ਬਣਿਆ ਰਹੇ।

ਡਾ: ਚਮਨ ਲਾਲ (ਪਟਿਆਲਾ)

...ਦਿਮਾਗੀ ਬਿਮਾਰੀਆਂ ਨਾਲ ਸਬੰਧਤ ਹਿੱਸਾ ਬਹੁਤ ਵਧੀਆ ਲੱਗਾ। ਇਸ ਨਾਲ ਇਕ ਨਵਾਂ ਖੇਤਰ ਜਿਸ ਬਾਰੇ ਮੈਨੂੰ ਬਹੁਤੀ ਜਿਆਦਾ ਜਾਣਕਾਰੀ ਨਹੀਂ ਸੀ ਸਾਹਮਣੇ ਆਇਆ ਹੈ। ਸਾਡੇ ਸਮਾਜ ਵਿਚ ਫੈਲੇ ਵਹਿਮਾਂ ਭਰਮਾਂ ਦਾ ਆਧਾਰ ਵੀ ਇਹ ਰੋਗ ਹੀ ਹਨ। ਰੱਬ ਬਾਰੇ ਲਿਖੀ ਕਵਿਤਾ ਨੇ, ਰੱਬ ਨੂੰ ਇਕ ਪਿਆਜ਼ ਦੀ ਤਰ੍ਹਾਂ ਛਿੱਲ ਕੇ ਰੱਖ ਦਿੱਤਾ ਹੈ। ਉਸਦੇ ਸੱਭ ਪਰਦੇ ਲਾਹ ਦਿੱਤੇ ਹਨ।...

ਰਕੇਸ਼ ਕੁਮਾਰ (ਹਸ਼ਿਆਰਪੁਰ)

...ਪਰਚੇ ਦੀ ਗੈੱਟ ਅੱਪ, ਛਪਾਈ, ਰਚਨਾਵਾਂ ਸ਼ਲਾਘਾਯੋਗ ਹਨ। ਗੁਰਚਰਨ ਰਾਮਪੁਰੀ ਤੋਂ ਇਲਾਵਾ ਕਈ ਨਵੇਂ ਸਾਥੀਆਂ ਦੀਆਂ ਰਚਨਾਵਾਂ ਪੜ੍ਹਨ ਨੂੰ ਮਿਲੀਆਂ, ਨਵੀਮ ਪਹਿਚਾਣ ਬਣੀ, ਖੁਸ਼ੀ ਹੋਈ।...

ਇੰਦਰਜੀਤ ਹਸਨਪੁਰੀ (ਲੁਧਿਆਣਾ)

'ਵਤਨ' ਅਪ੍ਰੈਲ-ਮਈ-ਜੂਨ ਮਿਲਿਆ, ਵਧੀਆ ਲੱਗਾ। ਪੰਜਾਬੀ ਸਭਿਆਚਾਰ ਦਾ ਸਕੰਲਪ ਵਾਕਿਆ ਹੀ ਖਤਰੇ ਵਿਚ ਹੈ। ਹਰ ਇਕ ਅਗਾਂਹਵਧੂ ਲੇਖਕ, ਗੀਤਕਾਰ ਅਤੇ ਸਭਿਆਚਾਰਕ ਕਾਮੇ ਦਾ ਇਸ ਪ੍ਰਤੀ ਫਿਕਰਮੰਦ ਹੋਣਾ ਬਣਦਾ ਹੈ। ਇੰਗਲੈਂਡ ਅਤੇ ਕੈਨੇਡਾ ਦੇ ਨਵੇਂ ਉੱਠ ਰਹੇ ਸੰਗੀਤ ਗਰੁੱਪ ਤਾਂ ਕਮਾਲ ਹੀ ਕਰੀ ਜਾ ਰਹੇ ਹਨ। ਸੋਹਣੀ 'ਤਰੱਕੀ' ਕਰ ਰਹੇ ਨੇ ਪੰਜਾਬੀ ਤੇ ਪੱਛਮੀ ਸਭਿਆਚਾਰ ਦਾ ਮੁਲੰਮਾ ਚਾੜ੍ਹ ਕੇ। ਇਨ੍ਹਾਂ ਦੇ ਗਲਤ ਰੁਝਾਨ ਦੇ ਖਿਲਾਫ਼ ਤੁਹਾਡਾ ਸਟੈਂਡ ਬਿਲਕੁਲ ਦਰੁਸਤ ਹੈ। ਵੈਨਕੂਵਰ ਸੱਥ ਦੀਆਂ ਪ੍ਰਾਪਤੀਆਂ (ਜਿਵੇਂ ਮਲੂਕੇ ਦਾ ਪੰਜਾਬੀ ਅਨੁਵਾਦ, ਕਾਮਾਗਾਟਾ ਮਾਰੂ ਬਾਰੇ ਸਪੈਸ਼ਲ ਅੰਕ ਅਤੇ ਪ੍ਰਦਰਸ਼ਨੀਆਂ ਆਦਿ) ਕੈਨੇਡਾ ਦੇ ਪੰਜਾਬੀ ਸਭਿਆਚਾਰ ਵਿਚ ਇਕ ਮੀਲ ਪੱਥਰ ਹਨ। ਸੁਖਵੰਤ ਹੁੰਦਲ ਵਲੋਂ ਫਿਲਮ ਨਿਰਦੇਸ਼ਕਾ ਮੰਜ਼ੀਰਾ ਦੱਤਾ ਨਾਲ ਕੀਤੀ ਇੰਟਰਵੀਊ ਬਹੁਤ ਜਾਣਕਾਰੀ ਭਰਪੂਰ ਸੀ।...ਇਹੋ ਜਿਹੀਆਂ ਹੋਰ ਫਿਲਮਾਂ ਬਾਰੇ ਵੀ ਜਾਣਕਾਰੀ ਦਿੰਦੇ ਰਹਿਣਾ। ਨੈਲਸਨ ਮੰਡੇਲਾ ਦੇ ਬਿਆਨ ਬੜੇ ਸਮੇਂ ਸਿਰ ਛਾਪੇ ਹਨ। ਬਲਦੇਵ ਦੂਹੜੇ ਦੇ ਲੇਖ ਸਮਝਣੇ ਕਾਫੀ ਔਖੇ ਹਨ। ਵਧੀਆ ਹੋਵੇ ਜੇ ਇਹਨਾ ਨੂੰ ਕੁਝ ਸਰਲ ਕਰਕੇ ਲਿਖਿਆ ਜਾ ਸਕੇ। ਲਾਰੈਂਸ ਬੈਨਫੋਰਡ ਦੀ ਕਵਿਤਾ "ਮੈਂ ਸ਼ਹਿਰ ਕਿਉਂ ਸਾੜਿਆ" ਨੇ ਪ੍ਰਭਾਵਿਤ ਕੀਤਾ। ਦਰਸ਼ਨ ਗਿੱਲ ਦੀ "ਪਿੰਜਰੇ ਦੇ ਪੰਛੀ" ਵਧੀਆ ਲੱਗੀ। ਇਸ ਨੂੰ ਵੀ ਗਾਇਆ ਵੀ ਜਾ ਸਕਦਾ ਹੈ। ਵਿਆਪਕ ਰੂਪ ਵਿਚ ਪਿਛਲੇ ਸਾਰੇ ਅੰਕ ਮੈਟਰ ਪੱਖੋਂ ਵੀ ਅਤੇ ਦਿੱਖ ਪੱਖੋਂ ਬਹੁਤ ਵਧੀਆ ਸਨ। ਮੇਰੀ ਜਾਚੇ ਜਾਚੇ ਨਵਤੇਜ ਭਾਰਤੀ ਵਲੋਂ ਉਠਾਏ 'ਕਿੰਤੂਆਂ' ਦਾ ਬਹੁਗਿਣਤੀ ਪਾਠਕਾਂ ਨਾਲ ਕੋਈ ਖਾਸ ਵਾਸਤਾ ਨਹੀਂ।...

ਜੋਗਿੰਦਰ ਰੰਧਾਵਾ (ਐਡਮੰਟਨ)

ਵਤਨ ਲਗਾਤਾਰ ਮਿਲ ਰਿਹਾ ਹੈ। ਤੀਸਰੇ ਅੰਕ ਦਾ ਮੈਟਰ ਕਾਫੀ ਰੋਚਕ ਅਤੇ ਸਾਰਥਕ ਹੈ। ਕਾਲਮ ਤੂਤਕ ਤੂਤਕ ਤੂਤੀਆਂ ਵੀ ਵਧੀਆ ਹੈ। ਤੁਹਾਡੇ ਵਲੋਂ ਪੰਜਾਬੀ ਪਾਠਕਾਂ ਨੂੰ ਪਾਇਆ ਗਿਆ ਵਾਸਤਾ ਤੇ ਤਰਲਾ ਸ਼ਾਇਦ ਕੁੱਝ ਰੰਗ ਲਿਆਵੇ। ਇਸਦੇ ਲਈ ਸ਼ੁੱਭ ਇਛਾਵਾਂ ਹੀ ਦਿੱਤੀਆਂ ਜਾ ਸਕਦੀਆਂ ਹਨ। ਤੁਹਾਡਾ ਪੁਸਤਕ ਪਰਿਚੈ ਅਤੇ ਪਾਠਕ-ਸੰਪਾਦਕ ਮੰਚ ਕਾਲਮ ਤੁਹਾਡੀ ਪਤਰਕਾ ਨੂੰ ਵਿਸ਼ੇਸ਼ ਖਿੱਚ ਪ੍ਰਦਾਨ ਕਰਦੇ ਹਨ। ਤੁਹਾਡੇ ਵਲੋਂ ਦਿੱਤੇ ਗਏ ਉੱਤਰ ਵੀ ਪਾਠਕਾਂ ਦੀ ਤਸੱਲੀ ਕਰਦੇ ਹਨ। ਅਮਰਜੀਤ ਸੂਫੀ ਵਲੋਂ ਆਜ਼ਾਦ ਸਾਹਿਬ ਦੀ ਪੁਸਤਕ 'ਸਿੱਖ ਮੂਲਵਾਦ ਬਾਰੇ' ਦਾ ਰੀਵੀਊ ਬੜਾ ਪ੍ਰਮਾਣਿਕ ਤੇ ਠੋਸ ਹੈ। ਉਸਨੇ ਪੁਸਤਕ ਨੂੰ ਧੁਰ ਗਹਿਰਾਈ ਤਕ ਸਮਝਕੇ ਜੋ ਨੁਕਤੇ ਸਾਹਮਣੇ ਲਿਆਂਦੇ ਹਨ ਉਹ ਆਮ ਪਾਠਕਾਂ ਲਈ ਹੀ ਨਹੀਂ- ਆਜ਼ਾਦ ਸਾਹਿਬ ਲਈ ਵੀ ਵਿਚਾਰਨਣ-ਯੋਗ ਹਨ। ਇਹ ਰੀਵੀਊ ਇਕ ਤਰ੍ਹਾਂ ਮੂਲਵਾਦ

ਤੇ ਸਿੱਖ ਧਰਮ ਦੇ ਗਹਿਰੇ ਸੰਕਟ ਨੂੰ ਹੋਰ ਵੀ ਉਭਾਰ ਕੇ ਸਾਡੇ ਸਾਹਮਣੇ ਲਿਆਉਂਦਾ ਹੈ। ਮੌਜੂਦਾ ਹਾਲਤਾਂ ਬਾਰੇ ਇਹੋ ਜਿਹਾ ਨਿਰਪੱਖ ਤੇ ਬਾਹਰਮੁਖੀ ਦ੍ਰਿਸ਼ਟੀਕੋਣ ਹੀ ਸਾਨੂੰ ਕਿਸੇ ਵਿਗਿਆਨਕ ਸਿੱਟੇ ਤੇ ਪਹੁੰਚਾ ਸਕਦਾ ਹੈ। ਸੂਫੀ ਹੋਰਾਂ ਤਕ ਅਜਿਹੇ ਵਧੀਆ ਰੀਵੀਉ ਲਈ ਮੇਰੇ ਵਲੋਂ ਵਧਾਈ ਪਹੁੰਚਾ ਦੇਣੀ।

ਗੁਰਬਖਸ਼ ਜੱਸ (ਹੁਸ਼ਿਆਰ ਪੁਰ)

...ਵਤਨ ਦੀ ਆਪਣੀ ਵਿਲੱਖਣਤਾ ਹੈ। ਇਹ ਯਤਨ ਬਹੁਤ ਸ਼ਲਾਘਾ ਯੋਗ ਹੈ। ਪ੍ਰਦੇਸਾਂ ਵਿਚ ਬੈਠ ਕੇ ਆਪਣੇ ਸਭਿਆਚਾਰ ਨਾਲ ਜੁੜੇ ਰਹਿਣ ਦਾ ਸੱਭ ਤੋਂ ਚੰਗਾ ਤਰੀਕਾ ਇਹ ਪਰਚੇ ਹਨ। ਇਥੇ ਇੰਗਲੈਂਡ ਵਿਚਲੇ ਛਪਦੇ ਕੁੱਝ ਸਪਤਾਹਿਕ ਪਰਚੇ ਸਾਨੂੰ ਆਪਣੀ ਬੋਲੀ ਤੇ ਸਭਿਆਚਾਰ ਨਾਲੋਂ ਦੂਰ ਕਰਨ ਦਾ ਕੰਮ ਜਿਆਦਾ ਕਰਦੇ ਹਨ- ਉਹਨਾ ਦੀ ਅਸਭਿਅਕ ਬੋਲੀ ਅਤੇ ਪੰਜਾਬੀਅਤ ਵਿਰੋਧੀ ਪ੍ਰਚਾਰ ਦਿਲ ਨੂੰ ਨਹੀਂ ਭਾਉਂਦਾ ਫਿਰ ਵੀ ਪੜ੍ਹਨੇ ਪੈਂਦੇ ਹਨ। ਪੰਜਾਬੀ ਦਰਪਣ ਆਪਣੀ ਪੂਰੀ ਕੋਸ਼ਿਸ਼ ਕਰ ਰਿਹਾ ਹੈ ਪ੍ਰੰਤੂ ਉਸਨੂੰ ਹੁੰਗਾਰਾ ਬਹੁਤ ਘੱਟ ਮਿਲਦਾ ਹੈ। ਇਹ ਹਮੇਸ਼ਾਂ ਆਰਥਿਕ ਸੋਕੇ ਦਾ ਸ਼ਿਕਾਰ ਹੋਇਆ ਰਹਿੰਦਾ ਹੈ ਫਿਰ ਵੀ ਯਤਨ ਸ਼ਲਾਘਾਯੋਗ ਹੈ। ਆਪ ਜੀ ਦਾ ਯਤਨ ਵੀ ਬਹੁਤ ਸ਼ਲਾਘਾਯੋਗ ਹੈ। ...ਲਿਖਤ ਦਾ ਮਿਆਰ ਵੀ ਕਾਫੀ ਉੱਚਾ ਹੈ ਅਤੇ ਸਾਹਿਤ, ਇਤਿਹਾਸਕ ਤੇ ਜਾਣਕਾਰੀ ਭਰਪੂਰ ਹੈ। ਇਸ ਕਰਕੇ ਵਧਾਈ ਅਤੇ ਸਹਿਯੋਗ ਦੇ ਹੱਕਦਾਰ ਹੋ।...

...ਚੰਦਾ ਹਾਜਰ ਹੈ।

ਹਰਭਜਨ ਸਿੰਘ (ਇੰਗਲੈਂਡ)

** ਪਿਆਰੇ ਹਰਭਜਨ ( ? ) ਜੀ ਤੁਹਾਡੇ ਖੱਤ ਨਾਲ ਚੰਦਾ ਨਹੀਂ ਮਿਲਿਆ। ਸ਼ਾਇਦ ਤੁਸੀਂ ਲਿਫਾਫੇ ਵਿਚ ਪਾਉਣਾ ਭੁਲ ਗਏ ਹੋ। ਨਾ ਹੀ ਤੁਹਾਡੇ ਖੱਤ ਨਾਲ ਤੁਹਾਡਾ ਪਤਾ ਸੀ ਇਸ ਲਈ ਅਸੀਂ ਤੁਹਾਡੇ ਨਾਲ ਸਿੱਧਾ ਸੰਪਰਕ ਨਹੀਂ ਕਰ ਸਕਦੇ।

ਵਤਨ ਦਾ ਅਪ੍ਰੈਲ-ਮਈ-ਜੂਨ ਅੰਕ ਪੜ੍ਹਨ ਨੂੰ ਮਿਲਿਆ। ਛਪੀਆਂ ਕਹਾਣੀਆਂ ਪੜ੍ਹ ਕੇ ਮਜ਼ਾ ਆ ਗਿਆ। ਰੂਹ ਦੀ ਤ੍ਰੇਹ ਮਿਟੀ। ਰਘਬੀਰ ਢੰਡ ਦੀ ਕਹਾਣੀ 'ਬਲਦ' ਨੇ ਤਾਂ ਅੱਖਾਂ ਖੋਹਲ ਦਿੱਤੀਆਂ। ਮਹਿੰਦਰ ਸੂਮਲ ਦੀ ਕਹਾਣੀ "ਸਮੇਂ ਦਾ ਸੱਚ" ਬਾਰੇ ਤਾਂ ਕੀ ਕਹਿਣੈ। ਇਸ ਮਿੰਨੀ ਕਹਾਣੀ ਨੇ ਤਾਂ ਅਸਲੀਅਤ ਨੂੰ ਤੁਣਕਾ ਮਾਰ ਕੇ ਹੀ ਸਿਖਰਾਂ ਤੱਕ ਪਹੁੰਚਾ ਦਿੱਤਾ। ਬਾਕੀ ਕਹਾਣੀਆਂ ਵੀ ਵਧੀਆ ਨੇ। ਪਰ ਕਹਾਣੀ "ਵਧਦੇ ਕਦਮ" 'ਚ ਬੇਨਾਮੀ ਪਾਤਰ ਕੈਨੇਡਾ ਪਹੁੰਚ ਕੇ, ਐਨੀ ਛੇਤੀਂ ਫਾਰਮ 'ਚ ਬੇਰੀ ਤੋੜਨ ਲਗ ਪੈਣਾ, ਕੁਝ ਝਾਉਲਾ ਜਿਹਾ ਲੱਗਾ।

ਸਥਾਈ ਕਾਲਮ ਹੇਠ ਅਜਮੇਰ ਰੋਡੇ ਦਾ ਲਿਖਿਆ "ਨਿੱਕੀ" ਕਾਲਮ, ਵਾਕਿਆ ਹੀ ਇਕ ਝਲਕ ਲੱਗੀ।

ਦਰਸ਼ਨ ਗਿੱਲ ਦੀ ਕਵਿਤਾ "ਪਿੰਜਰੇ ਦੇ ਪੰਛੀ" ਨੇ ਦਿਲ ਨੂੰ ਬਹੁਤ ਟੁੰਬੀ। ਕਮਲ ਦੇਵ ਪਾਲ ਦੀ ਕਵਿਤਾ "ਸੇਵਾ ਵਿਚ" ਪ੍ਰਗਤੀਵਾਦੀ ਹੈ। ਇਸ ਤਰ੍ਹਾਂ ਦੀਆਂ ਰਚਨਾਵਾਂ "ਵਤਨ" ਨੂੰ ਹੋਰ ਵੀ ਨਿਖਾਰ ਦੀਆਂ ਹਨ।

ਨਿੱਗਰ ਸਮੱਗਰੀ ਹੋਣ ਕਰਕੇ ਵਤਨ ਸ਼ੁੱਭ ਇਛਾਵਾਂ ਅਤੇ ਮੁਬਾਰਕਵਾਦ ਦਾ ਹੱਕ ਰੱਖਦਾ ਹੈ।

ਸਤੀਸ਼ ਕੁਮਾਰ (ਹੁਸ਼ਿਆਰ ਪੁਰ)

I am in possesion of your January 1990 issue of Watan. I read the contents and found them to be very interesting and informative.

I am a social worker by profession and am currently dealing with a Punjabi family who is experiencing great difficulty in accepting, understanding, and dealing with a mental disease. I am also writing separately to Dr. Rajpal Singh to address the following issues which are becoming a major source of problems for the Punjabi community in Toronto, Ontario.

The area are:

a) the necessity to seek professional help in order to stop alcohol or other forms of dependency;

b) the necessity to seek professional help in abusive (domestic violence) situations;

c) the necessity to understand the adaptations and cultural problems of our youth;

d) the necessity to understand the implications of harsh discipline of our children in Canada.

Once again, let me congratulate you on the fine efforts you are undertaking. I shall anxiously await the next issue.

Baldev Mutta (Brampton, Ontario)



# ਕਿਤਾਬਾਂ ਅਤੇ ਕਿਰਪਾਨਾਂ

ਵੈਨਕੂਵਰ ਦਾ ਇਕ ਲੇਖਕ ਸੈਰ ਕਰਨ ਜਾ ਰਿਹਾ ਸੀ। ਉਸਨੂੰ ਰਾਹ ਵਿਚ ਸੈਰ ਕਰਨ ਜਾ ਰਿਹਾ ਉਸਦਾ ਇਕ ਜਾਣੂ ਮਿਲਿਆ।

ਗੱਲਬਾਤ ਦੇ ਦੌਰਾਨ ਲੇਖਕ ਨੇ ਆਪਣੇ ਜਾਣੂ ਨੂੰ ਆਪਣੀ ਨਵੀਂ ਛਪੀ ਕਿਤਾਬ ਬਾਰੇ ਦੱਸਿਆ ਅਤੇ ਉਸਨੂੰ ਇਹ ਕਿਤਾਬ ਜਰੂਰ ਪੜ੍ਹਨ ਬਾਰੇ ਅਸਰਾਰ ਕੀਤਾ।

ਗੱਲ ਟਾਲਣ ਲਈ ਜਾਣੂ ਨੇ ਕਿਹਾ, "ਮੈਂ ਜਰੂਰ ਇਹ ਕਿਤਾਬ ਪੜ੍ਹਾਂਗਾ। ਕਿਸੇ ਦਿਨ ਤੁਹਾਡੇ ਘਰ ਆਕੇ ਕਿਤਾਬ ਲੈ ਜਾਵਾਂਗਾ।"

" ਤੁਸੀਂ ਘਰ ਜੰਮ ਜੰਮ ਆਉ। ਪਰ ਕਿਤਾਬ ਮੈਂ ਤੁਹਾਨੂੰ ਹੁਣੇ ਹੀ ਕਾਰ ਵਿਚੋਂ ਲਿਆ ਕੇ ਦੇ ਦਿੰਦਾ ਹਾਂ। ਕਿਤਾਬਾਂ ਮੇਰੀ ਕਾਰ ਵਿਚ ਹੀ ਪਈਆਂ ਹਨ।" ਲੇਖਕ ਬੋਲਿਆ।

"ਤੁਸੀਂ ਕਿਤਾਬਾਂ ਕਾਰ 'ਚ ਰੱਖਦੇ ਹੋ" ਜਾਣੂ ਨੇ ਹੈਰਾਨਗੀ ਜਾਹਰ ਕੀਤੀ।

"ਕਿਉਂ ਜੇ ਲੋਕ ਕਾਰਾਂ ਵਿਚ ਕਿਰਪਾਨਾ ਰੱਖ ਸਕਦੇ ਹਨ ਤਾਂ ਮੈਂ ਕਿਤਾਬਾਂ ਨਹੀਂ ਰੱਖ ਸਕਦਾ।" ਲੇਖਕ ਨੇ ਸਵਾਲ ਕੀਤਾ।

# ਕੁਝ ਦੇਖਣ ਯੋਗ ਫਿਲਮਾਂ ਅਤੇ ਵੀਡੀਉ

ਇਹਨਾਂ ਵਿਚੋਂ ਬਹੁਗਿਣਤੀ ਫਿਲਮਾਂ ਤੁਸੀਂ ਆਪਣੇ ਸ਼ਹਿਰ ਦੇ ਵੀਡੀਉ ਸਟੋਰ ਤੋਂ ਕਿਰਾਏ ਤੇ ਲੈ ਸਕਦੇ ਹੋ। ਜਿਹੜੀਆਂ ਫਿਲਮਾਂ ਵੀਡੀਉ ਸਟੋਰਾਂ ਤੋਂ ਨਹੀਂ ਮਿਲਦੀਆਂ ਉਹਨਾਂ ਦੇ ਬਰੈਕਟਾਂ ਵਿਚ ਮਿਲਣ ਬਾਰੇ ਜਾਣਕਾਰੀ ਦੇ ਦਿੱਤੀ ਹੈ।

**ਉੱਠਣ ਦਾ ਵੇਲਾ** (ਕੈਨੇਡੀਅਨ ਫਾਰਮ ਵਰਕਰਜ਼ ਯੂਨੀਅਨ ਜਾਂ ਕੈਨੇਡਾ ਦੇ ਨੈਸ਼ਨਲ ਫਿਲਮ ਬੋਰਡ ਨਾਲ ਸੰਪਰਕ ਕਰੋ।)

ਅੰਕੁਰ

ਆਕਰੋਸ਼

ਅਰਧ ਸੱਤਿਆ

ਅੰਜੁਮਨ

ਆਗਮਨ

ਅਲਬਰਟ ਪਿੰਟੋ ਕੋ ਗੁੱਸਾ ਕਿਉਂ ਆਤਾ ਹੈ?

ਅਰਬ

ਆਧਾਰ ਸ਼ਿਲਾ

ਆਖਿਰ ਕਿਉਂ?

ਆਘਾਤ

ਆਂਧੀ

ਅੰਧੇਰ ਨਗਰੀ

ਏਕ ਰੁਕਾ ਹੂਆ ਫੈਸਲਾ

ਬਾਜ਼ਾਰ

ਚਕਰਾ

ਏਕ ਨਯਾ ਇਤਿਹਾਸ

ਏਕ ਪਲ

ਏਕ ਚਾਦਰ ਮੈਲੀ ਸੀ

ਸੁਸਮਨ

ਗੁਲਾਮੀ

ਗਰਮ ਹਵਾ

ਹੋਲੀ

ਇਤਿਹਾਸ ਕੀ ਬਾਤ

ਕਾਲਕਾ

ਜਾਗਤੇ ਰਹੋ

ਜਾਨੇ ਭੀ ਦੋ ਯਾਰੋ

ਲੋਗ ਕਿਆ ਕਹੇਂਗੇ

ਨਕਸਲਾਈਟ

ਨਿਸ਼ਾਂਤ

ਨਾਸੂਰ

ਮਾਸੂਮ

ਮਦਰ ਇੰਡਿਆ

ਮੰਥਨ

ਮੰਡੀ

ਮੁੱਠੀ ਭਰ ਚਾਵਲ

ਪਿਆਸਾ

ਗਿੱਧ

ਸਰਖੀਆਂ

ਸੁਬ੍ਹਾ

ਵੋਹ ਸਾਤ ਦਿਨ

ਯਹ ਦੇਸ਼

ਕੋਸ਼ਿਸ਼

ਕਿੱਸਾ ਕੁਰਸੀ ਕਾ

ਕਮਲਾ

ਮਹਾਨੰਦਾ

ਮੋਹਨ ਜੋਸ਼ੀ ਹਾਜ਼ਰ ਹੋ

ਪਾਰ

ਜੰਨੂਨ

ਸੋਕਾ

ਨਦੀਆ ਕੇ ਪਾਰ

ਚਿਮਨੀ ਕਾ ਧੂੰਆਂ

ਗੋਲਡ ਮੈਡਲ

ਸੰਗੀਨਾ

ਹਮ ਪਾਂਚ

ਨਿਊ ਦਿੱਲੀ ਟਾਇਮਜ਼

ਪ੍ਰਤੀਘਾਤ

ਯੇਹ ਵੁਹ ਮੰਜਿਲ ਤੋ ਨਹੀਂ

ਹਮਾਰਾ ਸ਼ਹਿਰ ਬੰਬੇ

ਤਮਸ

ਕਿਹਦਾ ਵਿਆਹ (ਵੈਨਕੂਵਰ ਸੱਥ)

ਸਲੀਮ ਲੰਗੜੇ ਪੇ ਮੱਤ ਰੋਣਾ

ਨੋ ਲੋਂਗਰ ਸਾਈਲੈਂਟ (ਨੈਸ਼ਨਲ ਫਿਲਮ ਬੋਰਡ ਆਫ ਕੈਨੇਡਾ)

ਬਾਬੂ ਲਾਲ ਭੂਈਆ ਕੀ ਕੁਰਬਾਨੀ

(ਇਹ ਸੂਚੀ ਲੋਕ ਸਭਿਆਚਾਰਕ ਮੰਚ ਕੈਲਗਰੀ ਵਲੋਂ ਤਿਆਰ ਕੀਤੀ ਸੂਚੀ ਤੇ ਆਧਾਰਤ ਹੈ। ਉਸ ਸੂਚੀ ਵਿਚ ਕੁੱਝ ਹੋਰ ਨਾਂ ਸ਼ਾਮਲ ਕੀਤੇ ਗਏ ਹਨ)

Watan
P.O. Box 67681, Stn. 'O"
Vancouver, B.C.
V5W 3V2
Vol. 2, No 4
Summer, 1990
July/Aug./Sep.

To



ਵਤਨ

Watan(The country) is a literary and cultural quarterly of Punjabi-the mother tongue of East Punjab (India) and West Punjab (Pakistan)- Published by Watan Publication. The contributors include well-known Punjabi writers through out the world.

ਕੀਮਤ
ਦੋ ਡਾਲਰ